ਪ੍ਰਕਾਸ਼ਨ ਨੰ.
270

# ਸ਼ੇਖ਼ ਫ਼ਰੀਦ ਜੀ

## (ਜੀਵਨ ਤੇ ਰਚਨਾ)




ਲੇਖਕ :
ਸ: ਕਿਰਪਾਲ ਸਿੰਘ 'ਚੰਦਨ'

ਪ੍ਰਕਾਸ਼ਕ :
ਸਿੱਖ ਮਿਸ਼ਨਰੀ ਕਾਲਜ (ਰਜਿ:)
ਲੁਧਿਆਣਾ

4
ਰੁਪਏ

# ਸ਼ੇਖ਼ ਫ਼ਰੀਦ ਜੀ : ਜੀਵਨ ਤੇ ਰਚਨਾ

# Sheikh Farid Ji : Jiwan Te Rachna

ਲੇਖਕ : ਸ: ਕਿਰਪਾਲ ਸਿੰਘ 'ਚੰਦਨ'

ਪ੍ਰਕਾਸ਼ਕ : ਸਿੱਖ ਮਿਸ਼ਨਰੀ ਕਾਲਜ (ਰਜਿ:), ਲੁਧਿਆਣਾ।
ਛਾਪਕ : ਬਰਾਈਟ ਪ੍ਰਿੰਟਰਜ਼, ਜਲੰਧਰ।
ਟਾਈਪਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ, ਜਲੰਧਰ।
ਫੋਨ : 0181-2432046

*ਮਿਲਣ ਦੇ ਪਤੇ :*

**ਸਿੱਖ ਮਿਸ਼ਨਰੀ ਕਾਲਜ (ਰਜਿ:)**

1051/14, ਫੀਲਡ ਗੰਜ, ਲੁਧਿਆਣਾ-141 008 ਫੋਨ : 0161-2663452
Website : www.sikhmissionarycollege.net
E-mail : smcludh@satyam.net.in

*ਦਿੱਲੀ ਸਬ-ਆਫ਼ਿਸ :*

C-135, ਮਾਨਸਰੋਵਰ ਗਾਰਡਨ, ਨਵੀਂ ਦਿੱਲੀ-110015 ਫੋਨ : 011-25413986

ਅਤੇ ਸਿੱਖ ਮਿਸ਼ਨਰੀ ਕਾਲਜ ਦੇ ਸਭ ਸਰਕਲਾਂ ਪਾਸੋਂ

੭/ ਰੁਪਏ ਪੈਸੇ - ੭੫.

# ਤਤਕਰਾ

# ਸ਼ੇਖ਼ ਫ਼ਰੀਦ ਜੀ : ਸੰਖੇਪ ਜੀਵਨ

ਸ਼ੇਖ਼ ਫ਼ਰੀਦ ਜੀ ਪ੍ਰਭੂ ਦਰ ਤੇ ਪ੍ਰਵਾਨ ਹੋਏ ਉਨ੍ਹਾਂ ਕੁਝ ਕੁ ਪਰਮ-ਪੁਰਖਾਂ ਵਿਚੋਂ ਇਕ ਸਨ ਜਿਨ੍ਹਾਂ ਨੇ ਸੱਚੀ-ਸੁੱਚੀ ਪ੍ਰਭੂ-ਪ੍ਰੀਤ ਦੁਆਰਾ, ਪ੍ਰਭੂ ਦੀ ਸਦੀਵੀ ਯਾਦ ਤੇ ਸਿਫ਼ਤ-ਸਾਲਾਹ ਦੁਆਰਾ ਹਉਮੈ ਅਤੇ ਸੰਸਾਰਕ ਪਦਾਰਥਾਂ ਦੇ ਮੋਹ ਦੀ ਮਜ਼ਬੂਤ ਦੀਵਾਰ ਨੂੰ ਤੋੜ ਕੇ ਪ੍ਰਭੂ ਨਾਲ ਇਕ-ਸੁਰਤਾ ਪ੍ਰਾਪਤ ਕੀਤੀ ਸੀ। ਉਹ ਨਿਮਰਤਾ, ਖ਼ਿਮਾ, ਨਿਰ-ਅਭਿਮਾਨਤਾ, ਦਇਆ, ਸੇਵਾ, ਮਾਖਿਉਂ-ਮਿੱਠੀ ਬੋਲੀ, ਸਹਿਨਸ਼ੀਲਤਾ ਤੇ ਸਬਰ-ਸੰਤੋਖ ਦੀ ਜਿਊਂਦੀ-ਜਾਗਦੀ ਮੂਰਤ ਸਨ।

### *ਪਿਛੋਕੜ :*

ਬਾਬਾ ਫ਼ਰੀਦ ਜੀ ਦਾ ਪਿਛੋਕੜ ਕਾਬਲ ਦੇ ਸ਼ਾਹੀ ਘਰਾਣੇ ਨਾਲ ਜਾ ਜੁੜਦਾ ਹੈ। ਬਾਰ੍ਹਵੀਂ ਸਦੀ ਵਿਚ ਕਾਬਲ ਦਾ ਬਾਦਸ਼ਾਹ ਫਰੁੱਖ ਸ਼ਾਹ ਸੀ। ਗਜ਼ਨੀ ਅਤੇ ਹੋਰ ਇਲਾਕਿਆਂ ਦੇ ਬਾਦਸ਼ਾਹ ਇਸ ਦੀ ਈਨ ਮੰਨਦੇ ਸਨ, ਪਰ ਉਸਦਾ ਪੁੱਤਰ ਉਸ ਵਰਗੇ ਤੇਜ ਪ੍ਰਤਾਪ ਵਾਲਾ ਸਾਬਤ ਨਾ ਹੋਇਆ। ਗਜ਼ਨੀ ਦੇ ਬਾਦਸ਼ਾਹ ਨੇ ਉਸ ਨੂੰ ਹਰਾ ਕੇ ਕਾਬਲ ਤੇ ਕਬਜ਼ਾ ਕਰ ਲਿਆ, ਪਰ ਉਸ ਨੇ ਆਪਣੀ ਲੜਕੀ ਦੀ ਸ਼ਾਦੀ ਫਰੁੱਖ ਸ਼ਾਹ ਦੇ ਪੁੱਤਰ ਨਾਲ ਕਰ ਕੇ ਉਸ ਨੂੰ ਕਾਬਲ ਦੀ ਬਾਦਸ਼ਾਹੀ ਮੋੜ ਦਿੱਤੀ।

ਕਾਬਲ ਉੱਤੇ ਚੰਗੇਜ਼ ਖ਼ਾਂ ਦੇ ਹਮਲੇ ਵੀ ਹੁੰਦੇ ਰਹੇ। ਸ਼ੇਖ਼ ਫ਼ਰੀਦ ਜੀ ਦੇ ਪੜਦਾਦਾ ਕਾਬਲ ਦੀ ਜੰਗ ਵਿਚ ਸ਼ਹੀਦ ਹੋ ਗਏ ਸਨ। ਇਸ ਦੇ ਮਗਰੋਂ ਇਨ੍ਹਾਂ ਦੇ ਦਾਦਾ ਸ਼ੇਖ਼ ਸ਼ਈਬ, ਸੰਨ 1125 ਵਿਚ ਤਿੰਨ ਪੁੱਤਰਾਂ ਤੇ ਕੁਝ ਰਿਸ਼ਤੇਦਾਰਾਂ ਸਮੇਤ ਪੰਜਾਬ ਆ ਗਏ। ਪਹਿਲਾਂ ਕਸੂਰ ਟਿਕਾਣਾ ਕੀਤਾ, ਫਿਰ ਮੁਲਤਾਨ ਆ ਗਏ।

ਕਾਬਲ ਦਾ ਮੌਲਵੀ ਵਜੀਹੁੱਦੀਨ ਪਹਿਲਾਂ ਹੀ ਮੁਲਤਾਨ ਦੇ ਨਗਰ ਕਰੋਰ (ਕਰੂਰ) ਆ ਗਿਆ ਸੀ। ਉਹ ਸ਼ੇਖ਼ ਸ਼ਈਬ ਦੇ ਪਰਿਵਾਰ ਨੂੰ ਜਾਣਦਾ ਸੀ। ਉਸ ਨੇ ਸਈਅਦ ਮੁਹੰਮਦ ਅਬਦੁੱਲਾ ਸ਼ਾਹ ਦੀ ਪੁੱਤਰੀ ਬੀਬੀ ਮਰੀਅਮ ਨੂੰ ਆਪਣੀ ਬੇਟੀ ਬਣਾਇਆ ਹੋਇਆ ਸੀ, ਜੋ ਕਿ ਹਜ਼ਰਤ ਮੁਹੰਮਦ ਸਾਹਿਬ ਦੇ ਜੁਆਈ ਹਜ਼ਰਤ ਅਲੀ ਦੇ ਖ਼ਾਨਦਾਨ ਵਿਚੋਂ ਸੀ। ਮੌਲਵੀ ਵਜੀਹੁੱਦੀਨ ਨੇ ਸ਼ੇਖ਼ ਸ਼ਈਬ ਦੇ ਖ਼ਾਨਦਾਨ ਬਾਰੇ ਬਾਦਸ਼ਾਹ ਨੂੰ ਦੱਸਿਆ। ਬਾਦਸ਼ਾਹ ਨੇ ਕੋਠੀਵਾਲ (ਖੋਤਵਾਲ) ਦਾ ਪਿੰਡ ਸ਼ੇਖ਼ ਸ਼ਈਬ ਨੂੰ ਦੇ ਦਿੱਤਾ, ਜੋ ਕਿ ਮੁਲਤਾਨ ਦੇ ਲਾਗੇ ਹੀ ਸੀ। ਇਥੇ ਇਨ੍ਹਾਂ ਨੇ ਪੱਕਾ ਟਿਕਾਣਾ ਕੀਤਾ। ਇਸ ਅਸਥਾਨ ਨੂੰ ਅੱਜਕੱਲ੍ਹ ਚਾਉਲੀ ਮੁਸ਼ੈਖਾਂ ਆਖਦੇ ਹਨ।

### *ਜਨਮ :*

ਜਦੋਂ ਬੀਬੀ ਮਰੀਅਮ ਜਵਾਨ ਹੋਈ ਤਾਂ ਮੌਲਵੀ ਵਜੀਹੁੱਦੀਨ ਨੇ ਉਸਦੀ ਸ਼ਾਦੀ

ਸ਼ੇਖ਼ ਸ਼ਈਬ ਦੇ ਵੱਡੇ ਪੁੱਤਰ ਜਮਾਲੁੱਦੀਨ ਸੁਲੇਮਾਨ ਨਾਲ ਕਰ ਦਿੱਤੀ ਜਿਸਦੇ ਘਰ 5 ਅਪ੍ਰੈਲ, ਸੰਨ 1173* ਈਸਵੀ ਨੂੰ ਰਮਜ਼ਾਨ ਦੀ ਪਹਿਲੀ ਤਰੀਕ ਨੂੰ, ਫਰੀਦੁੱਦੀਨ ਮਸਊਦ ਦਾ ਜਨਮ ਹੋਇਆ, ਜੋ ਸ਼ੇਖ਼ ਫ਼ਰੀਦ ਜੀ ਕਰਕੇ ਪ੍ਰਸਿੱਧ ਹੋਏ। ਫ਼ਰੀਦ ਜੀ ਬਹੁਤ ਮਿੱਠਬੋਲੜੇ ਸਨ, ਇਸ ਲਈ ਉਨ੍ਹਾਂ ਦੇ ਨਾਮ ਦੇ ਨਾਲ 'ਗੰਜ-ਇ-ਸ਼ੱਕਰ' (ਸ਼ੱਕਰਗੰਜ) ਲਫ਼ਜ਼ ਜੁੜ ਗਿਆ। ਅਧਿਆਤਮਿਕ ਉੱਚਤਾ ਨੂੰ ਪ੍ਰਾਪਤ ਹੋਣ ਕਰਕੇ ਉਨ੍ਹਾਂ ਦਾ ਪੂਰਾ ਨਾਮ 'ਹਜ਼ਰਤ ਸ਼ੇਖ਼ ਫ਼ਰੀਦੂੱਦੀਨ ਮਸਊਦ ਗੰਜ-ਇ-ਸ਼ੱਕਰ' ਕਰ ਕੇ ਜਾਣਿਆ ਜਾਂਦਾ ਹੈ। ਉਨ੍ਹਾਂ ਦੇ ਦੋ ਹੋਰ ਭਰਾ ਖ਼ਵਾਜ਼ਾ ਅਜ਼ੀਜ਼ੁੱਦੀਨ, ਖ਼ੁਆਜਾ ਨਜ਼ੀਬੁੱਦੀਨ ਅਤੇ ਇਕ ਭੈਣ ਜਮੀਲਾ ਖ਼ਾਤੂਨ ਸੀ।

## ਬਚਪਨ :

ਫ਼ਰੀਦ ਜੀ ਬਚਪਨ ਵਿਚ ਆਮ ਬੱਚਿਆਂ ਨਾਲੋਂ ਵੱਖਰੇ ਸੁਭਾਅ ਦੇ ਮਾਲਕ ਸਨ। ਉਹ ਤੇਜ਼ ਬੁੱਧੀ ਅਤੇ ਗੰਭੀਰ ਪ੍ਰਕਿਰਤੀ ਵਾਲੇ ਸਨ। ਉਨ੍ਹਾਂ ਦੀ ਮਾਤਾ ਵੀ ਧਾਰਮਿਕ ਖ਼ਿਆਲਾਂ ਵਾਲੀ ਸੀ, ਜਿਸ ਨੇ ਫ਼ਰੀਦ ਜੀ ਦੇ ਜੀਵਨ ਦੀ ਘਾੜਤ ਘੜਨ ਵਿਚ ਵਿਸ਼ੇਸ਼ ਭੂਮਿਕਾ ਅਦਾ ਕੀਤੀ। ਉਸਨੇ ਆਪਣੇ ਬੱਚੇ ਨੂੰ ਜਿਥੇ ਧਾਰਮਿਕ ਸਿਖਿਆਵਾਂ ਦੀ ਜਾਣਕਾਰੀ ਦਿੱਤੀ ਉਥੇ ਉਸ ਨੇ ਇਸ ਗੱਲ ਦਾ ਪੂਰਾ ਧਿਆਨ ਰੱਖਿਆ ਕਿ ਬਾਲਕ ਫ਼ਰੀਦ ਨੇਮ ਨਾਲ ਨਿਮਾਜ਼ ਗੁਜ਼ਾਰੇ। ਉਹ ਨਿਮਾਜ਼ ਪੜ੍ਹਨ ਵਾਲੇ ਆਸਣ (ਮੁਸੱਲੇ) ਹੇਠ ਸ਼ੱਕਰ ਰੱਖ ਦਿੰਦੀ ਤੇ ਜਦੋਂ ਫ਼ਰੀਦ ਜੀ ਨਿਮਾਜ਼ ਪੜ੍ਹ ਕੇ ਹਟਦੇ ਤਾਂ ਉਨ੍ਹਾਂ ਨੂੰ ਆਖਦੀ ਕਿ ਇਹ ਸ਼ੱਕਰ ਖ਼ੁਦਾ ਨੇ ਪ੍ਰਸੰਨ ਹੋ ਕੇ ਭੇਜੀ ਹੈ।

ਚਾਰ-ਪੰਜ ਸਾਲ ਦੀ ਉਮਰ ਵਿਚ ਫ਼ਰੀਦ ਜੀ ਨੂੰ ਪਿੰਡ ਦੀ ਮਸਜਿਦ ਵਿਚ ਪੜ੍ਹਨੇ ਪਾਇਆ ਗਿਆ। ਕਹਿੰਦੇ ਹਨ, ਬਹੁਤ ਥੋੜ੍ਹੇ ਸਮੇਂ ਵਿਚ ਹੀ ਉਨ੍ਹਾਂ ਨੇ ਪੂਰਾ ਕੁਰਾਨ (ਮੁਸਲਮਾਨਾਂ ਦਾ ਧਰਮ-ਗ੍ਰੰਥ) ਜ਼ੁਬਾਨੀ ਯਾਦ ਕਰ ਲਿਆ। ਉਨ੍ਹਾਂ ਦੀ ਪ੍ਰਤਿਭਾ ਨੂੰ ਵੇਖਦਿਆਂ ਹੋਇਆਂ, ਉਨ੍ਹਾਂ ਨੂੰ ਹੋਰ ਪੜ੍ਹਾਈ ਲਈ ਮੁਲਤਾਨ ਭੇਜਿਆ ਗਿਆ, ਜਿਥੇ ਉਨ੍ਹਾਂ ਨੇ ਪੂਰਬੀ ਧਾਰਮਿਕ ਸਾਹਿਤ ਵਿਚ ਮੁਹਾਰਤ ਹਾਸਲ ਕਰ ਲਈ।

## ਹੱਜ ਕਰਨ ਜਾਣਾ :

ਫ਼ਰੀਦ ਜੀ 16 ਸਾਲ ਦੀ ਉਮਰ ਵਿਚ ਮਾਤਾ-ਪਿਤਾ ਨਾਲ ਮੱਕੇ ਹੱਜ ਕਰਨ ਗਏ। ਉਥੇ ਉਨ੍ਹਾਂ ਦਾ ਮੇਲ ਪ੍ਰਸਿੱਧ ਫ਼ਕੀਰ ਅਬਦੁਲ ਕਾਦਰ ਜੀਲਾਨੀ ਨਾਲ

---

* ਇੰਦਰਜੀਤ ਸਿੰਘ ਖ਼ਾਲਸਾ/ਬਾਬਾ ਫ਼ਰੀਦ ਅਤੇ ਫ਼ਰੀਦਕੋਟ/ਪੰਨਾ 29.

ਨੋਟ : ਸ਼ੇਖ਼ ਫ਼ਰੀਦ ਜੀ ਦੀਆਂ ਜਨਮ ਅਤੇ ਦੇਹਾਂਤ ਦੀਆਂ ਤਰੀਕਾਂ ਬਾਰੇ ਇਸਲਾਮਿਕ ਵਿਦਵਾਨਾਂ ਵਿਚ ਕੁਝ ਮਤਭੇਦ ਹਨ। ਇਸ ਬਾਰੇ Journal of Sikh Studies, GNDU, Amritsar ਦੇ ਅਗਸਤ 1976 ਦੇ ਅੰਕ ਵਿਚ, ਪੰਨਾ 37-40 'ਤੇ ਅਖ਼ਲਾਕ ਹੁਸੈਨ ਦੇਹਲਵੀ ਦਾ ਲੇਖ The Birth & Death of Sheikh Farid ਵੇਖਿਆ ਜਾ ਸਕਦਾ ਹੈ।

ਹੋਇਆ, ਜੋ ਬਗ਼ਦਾਦ ਤੋਂ ਹੱਜ ਕਰਨ ਆਏ ਸਨ। ਮੱਕੇ ਤੋਂ ਮਦੀਨੇ ਗਏ ਤੇ ਉਥੋਂ ਹਿੰਦੁਸਤਾਨ ਆ ਗਏ। ਇਥੇ ਅਜਮੇਰ ਵਿਖੇ ਖ਼ਵਾਜਾ ਮੁਈਉੱਦੀਨ ਚਿਸ਼ਤੀ ਅਤੇ ਖ਼ਵਾਜਾ ਕੁਤਬੁੱਦੀਨ ਬਖ਼ਤਿਆਰ ਕਾਕੀ ਦੇ ਦਰਸ਼ਨ ਕੀਤੇ ਅਤੇ ਉਪਦੇਸ਼ ਸੁਣੇ। ਇਥੋਂ ਉਨ੍ਹਾਂ ਨੂੰ ਧਰਮ ਦੀ ਉਚੇਰੀ ਵਿੱਦਿਆ ਪ੍ਰਾਪਤ ਕਰਨ ਲਈ ਕਾਬਲ ਭੇਜਿਆ ਗਿਆ। ਸਿਖਿਆ ਪੂਰੀ ਹੋਣ ਤੋਂ ਬਾਅਦ ਆਪ ਮੁਲਤਾਨ ਆ ਟਿਕੇ।

## *ਵਿਆਹ ਤੇ ਸੰਤਾਨ :*

ਗਿਆਨੀ ਪ੍ਰਤਾਪ ਸਿੰਘ (ਭਗਤ ਦਰਸ਼ਨ, ਪੰਨਾ 160) ਅਨੁਸਾਰ ਫ਼ਰੀਦ ਜੀ ਦੀਆਂ ਦੋ ਪਤਨੀਆਂ (ਬੀਬੀ ਹਜ਼ਰਾ ਤੇ ਕਲਸੂਮ) ਅਤੇ ਦੋ ਕਨੀਜ਼ਾਂ (ਸਾਰਾ ਤੇ ਸ਼ਕਰਾ) ਸਨ ਅਤੇ ਉਨ੍ਹਾਂ ਦੇ 6 ਪੁੱਤਰ ਤੇ ਤਿੰਨ ਧੀਆਂ ਸਨ।

ਸ: ਇੰਦਰਜੀਤ ਸਿੰਘ ਖ਼ਾਲਸਾ (ਬਾਬਾ ਫ਼ਰੀਦ ਅਤੇ ਫ਼ਰੀਦਕੋਟ, ਪੰਨਾ 32-35) ਨੇ ਮੈਕਾਲਿਫ਼ ਦੀ ਸਿੱਖ ਰਿਲੀਜਨ ਅਤੇ ਖੈਰੁਲ ਮੈਜਾਲਿਸ ਦੇ ਹਵਾਲੇ ਨਾਲ ਲਿਖਿਆ ਹੈ ਕਿ ਫ਼ਰੀਦ ਜੀ ਦੀਆਂ ਤਿੰਨ ਪਤਨੀਆਂ ਸਨ—ਨਜ਼ੀਰਉੱਲ ਨਿਸ਼ਾਹ, ਜ਼ਾਮੀਲਾ ਖ਼ਾਤੂਨ ਅਤੇ ਬੀਬੀ ਹਜ਼ਬਰਾ।

ਬੀਬੀ ਹਜ਼ਬਰਾ ਦਿੱਲੀ ਦੇ ਬਾਦਸ਼ਾਹ ਨਾਸਿਰੁੱਦੀਨ ਮਹਿਮੂਦ* ਦੀ ਧੀ ਸੀ। ਬਾਦਸ਼ਾਹ ਨੇ ਆਪਣੀ ਧੀ ਦੀ ਸੇਵਾ ਲਈ 300 ਨੌਕਰ ਤੇ ਬਾਂਦੀਆਂ (ਸੇਵਾਦਾਰਨੀਆਂ) ਦਿੱਤੀਆਂ, ਪਰ ਫ਼ਰੀਦ ਜੀ ਨੇ ਦੋ ਸੇਵਾਦਾਰ ਅਤੇ ਦੋ ਸੇਵਾਦਾਰਨੀਆਂ ਹੀ ਰੱਖੀਆਂ, ਬਾਕੀਆਂ ਨੂੰ ਮੋੜ ਦਿੱਤਾ। ਫ਼ਰੀਦ ਜੀ ਨੇ ਬੀਬੀ ਹਜ਼ਬਰਾ ਨੂੰ ਸਮਝਾਇਆ ਕਿ ਸ਼ਾਹੀ ਠਾਠ-ਬਾਠ ਨਾਲ ਫ਼ਕੀਰਾਂ ਦਾ ਕੋਈ ਸੰਬੰਧ ਨਹੀਂ, ਇਸ ਲਈ ਉਸ ਨੂੰ ਚਾਹੀਦਾ ਹੈ ਕਿ ਆਪਣੇ ਸਾਰੇ ਹੀਰੇ, ਜਵਾਹਰ ਵੇਚ ਕੇ ਧਨ ਗ਼ਰੀਬਾਂ ਵਿਚ ਵੰਡ ਦੇਵੇ ਅਤੇ ਦਰਵੇਸ਼ਾਂ ਵਾਲਾ ਜੀਵਨ ਅਪਣਾਏ। ਬੀਬੀ ਹਜ਼ਬਰਾ ਨੇ ਉਨ੍ਹਾਂ ਦਾ ਕਿਹਾ ਮੰਨ ਕੇ ਆਪਣਾ ਜੀਵਨ ਦਰਵੇਸ਼ਾਂ ਦੀਆਂ ਲੀਹਾਂ ਤੇ ਢਾਲ ਲਿਆ; ਉਹ ਭੂਰੇ ਰੰਗ ਦਾ ਕੁੜਤਾ ਤੇ ਕਾਲੇ ਰੰਗ ਦਾ ਪਜਾਮਾ ਪਹਿਨਣ ਲੱਗੀ। ਉਸ ਦੇ ਕਹਿਣ ਤੇ ਬਾਬਾ ਫ਼ਰੀਦ ਜੀ ਨੇ ਦਿੱਲੀ ਤਿਆਗ ਦਿੱਤੀ ਤੇ ਅਜੋਧਨ, ਜਿਸ ਨੂੰ ਹੁਣ ਪਾਕਪਟਨ ਆਖਦੇ ਹਨ, ਵਿਖੇ ਆ ਕੇ ਰਹਿਣ ਲੱਗ ਪਏ।

ਬੀਬੀ ਹਜ਼ਬਰਾ ਤੋਂ ਪੰਜ ਪੁੱਤਰਾਂ ਅਤੇ ਤਿੰਨ ਧੀਆਂ ਨੇ ਜਨਮ ਲਿਆ। ਪੁੱਤਰਾਂ ਦੇ ਨਾਮ ਹਨ—ਖ਼ਵਾਜਾ ਨਸੀਰੁਦੀਨ ਜਾਂ ਅਬਦੁੱਲਾ, ਸੁਹਾਬੁੱਦੀਨ, ਬਦਰੁੱਦੀਨ ਸੁਲੇਮਾਨ, ਨਿਜ਼ਾਮੁਦੀਨ ਅਤੇ ਯਾਕੂਬ। ਧੀਆਂ ਦੇ ਨਾਮ ਹਨ—ਬੀਬੀ ਮਸਤੂਰ, ਬੀਬੀ ਸ਼ਰੀਫ਼ਾ ਅਤੇ ਬੀਬੀ ਫ਼ਾਤਮਾ।

---

* ਕੁਝ ਲੇਖਕਾਂ ਨੇ ਹਜ਼ਬਰਾ ਦੇ ਪਿਤਾ ਦਾ ਨਾਮ ਗਿਆਸੁਦੀਨ ਬਲਬਨ ਲਿਖਿਆ ਹੈ, ਜੋ ਕਿ ਗ਼ਲਤ ਹੈ ਕਿਉਂਕਿ ਬਲਬਨ ਸੰਨ 1266 ਵਿਚ ਤਖ਼ਤ 'ਤੇ ਬੈਠਾ ਸੀ, ਇਸੇ ਸਾਲ (1266) ਵਿਚ ਬਾਬਾ ਫ਼ਰੀਦ ਜੀ ਦਾ ਦੇਹਾਂਤ ਹੋਇਆ। 'ਮਹਾਨ ਕੋਸ਼' (ਪੰਨਾ 811) ਅਨੁਸਾਰ ਪਿਤਾ ਦਾ ਨਾਮ ਨਾਸਿਰੁੱਦੀਨ ਮਹਿਮੂਦ ਸੀ।

## ਚਿਸ਼ਤੀ ਸਿਲਸਿਲਾ

ਸਿਲਸਿਲੇ ਦਾ ਅਰਥ ਹੈ : ਵਿਸ਼ੇਸ਼ ਪ੍ਰਕਾਰ ਦਾ ਸਾਧਨਾ ਮਾਰਗ। ਅਕਬਰ ਦੇ ਪ੍ਰਸਿੱਧ ਦਰਬਾਰੀ ਅਬੁੱਲ-ਫ਼ਜ਼ਲ ਨੇ 'ਆਇਨੇ-ਅਕਬਰੀ' ਵਿਚ ਸੂਫ਼ੀਆਂ ਦੇ 14 ਸਿਲਸਿਲਿਆਂ ਦਾ ਜ਼ਿਕਰ ਕੀਤਾ ਹੈ। ਇਨ੍ਹਾਂ ਵਿਚੋਂ ਇਕ ਪ੍ਰਸਿੱਧ ਸਿਲਸਿਲਾ ਹੈ—ਚਿਸ਼ਤੀ ਸਿਲਸਿਲਾ, ਜਿਸ ਦੀ ਨੀਂਹ ਅਫ਼ਗਾਨਿਸਤਾਨ ਵਿਚ 'ਚਿਸ਼ਤ' ਨਾਮ ਦੇ ਸਥਾਨ 'ਤੇ ਸੀਰੀਆ ਦੇ ਖ਼ਵਾਜਾ ਅਬੂਇਸ਼ਾਕ ਨੇ ਰੱਖੀ ਸੀ; ਪਰ ਭਾਰਤ ਵਿਚ ਇਸ ਸਿਲਸਿਲੇ ਦੀ ਪ੍ਰਸਿੱਧੀ ਖ਼ਵਾਜਾ ਮੁਈਨੁੱਦੀਨ ਚਿਸ਼ਤੀ ਕਾਰਨ ਹੋਈ ਹੈ। ਖ਼ਵਾਜਾ ਮੁਈਨੁੱਦੀਨ 1190 ਈਸਵੀ ਵਿਚ ਲਾਹੌਰ ਆਇਆ ਸੀ। ਉਸ ਨੇ ਇਥੇ ਖ਼ਵਾਜਾ ਗੰਜ-ਬਖ਼ਸ਼ ਦੇ ਮਕਬਰੇ ਤੇ ਇਬਾਦਤ (ਭਗਤੀ) ਕੀਤੀ ਤੇ ਕਿਤਾਬਾਂ ਲਿਖੀਆਂ। ਫਿਰ ਉਹ ਦਿੱਲੀ ਆ ਗਏ ਤੇ ਉਥੋਂ ਅਜਮੇਰ ਆ ਕੇ ਪੱਕਾ ਟਿਕਾਣਾ ਕੀਤਾ। ਇਲਾਕੇ ਦੇ ਹਿੰਦੂਆਂ ਨੇ ਉਸ ਨੂੰ ਬਹੁਤ ਤੰਗ ਪ੍ਰੇਸ਼ਾਨ ਕੀਤਾ; ਇਥੋਂ ਤੱਕ ਕਿ ਪ੍ਰਿਥਵੀ ਰਾਜ ਚੌਹਾਨ ਪਾਸੋਂ ਉਸ ਦੇ ਦੇਸ਼ ਨਿਕਾਲੇ ਦਾ ਹੁਕਮ ਜਾਰੀ ਕਰਵਾ ਦਿੱਤਾ। ਪ੍ਰਿਥਵੀ ਰਾਜ ਨੇ ਰਾਮ ਦੇਉ ਦੇ ਹੱਥ ਦੇਸ਼-ਨਿਕਾਲੇ ਦਾ ਹੁਕਮ ਭੇਜਿਆ, ਪਰ ਉਸ 'ਤੇ ਖ਼ਵਾਜਾ ਮੁਈਨੁੱਦੀਨ ਦੀ ਸ਼ਖ਼ਸੀਅਤ ਦਾ ਇੰਨਾ ਅਸਰ ਹੋਇਆ ਕਿ ਉਹ ਖ਼ਵਾਜੇ ਦਾ ਮੁਰੀਦ ਹੀ ਬਣ ਗਿਆ। ਖ਼ਵਾਜਾ ਮੁਈਨੁੱਦੀਨ ਨੇ ਹਰ ਤਰ੍ਹਾਂ ਦੀਆਂ ਮੁਸ਼ਕਿਲਾਂ, ਮੁਸੀਬਤਾਂ ਤੇ ਨਿਰਾਦਰ ਸਹਿੰਦਿਆਂ ਹੋਇਆਂ ਅਜਮੇਰ ਨੇੜੇ ਚਿਸ਼ਤੀ ਸਿਲਸਿਲੇ ਦੀ ਸਥਾਪਨਾ ਕਰ ਦਿੱਤੀ। ਸੇਵਾ-ਭਾਵਨਾ, ਗ਼ਰੀਬਾਂ ਨਾਲ ਹਮਦਰਦੀ ਅਤੇ ਮਿੱਠਬੋਲੜੇ ਸੁਭਾਅ ਕਾਰਨ ਆਪ ਹੌਲੀ-ਹੌਲੀ ਲੋਕਾਂ ਵਿਚ ਸਤਿਕਾਰੇ ਜਾਣ ਲੱਗੇ। ਉਨ੍ਹਾਂ ਦੇ ਦੇਹਾਂਤ ਮਗਰੋਂ ਖ਼ਵਾਜਾ ਕੁਤਬੁੱਦੀਨ ਬਖ਼ਤਿਆਰ ਕਾਕੀ ਚਿਸ਼ਤੀ ਸਿਲਸਿਲੇ ਦੇ ਮੁਖੀ ਬਣੇ। ਖ਼ਵਾਜਾ ਕੁਤਬੁੱਦੀਨ ਬਗ਼ਦਾਦ ਵਿਚ ਪੈਦਾ ਹੋਏ ਸਨ। ਉਥੋਂ ਅਜਮੇਰ ਆ ਕੇ ਖ਼ਵਾਜਾ ਮੁਈਨੁੱਦੀਨ ਦੇ ਮੁਰੀਦ ਬਣੇ। ਫਿਰ ਦਿੱਲੀ ਆ ਗਏ, ਜਿਥੇ ਸੁਲਤਾਨ ਸ਼ਮਸੁੱਦੀਨ ਅਲਤਮਸ਼ ਅਤੇ ਹੋਰ ਅਨੇਕ ਵਿਅਕਤੀ ਉਨ੍ਹਾਂ ਦੇ ਸ਼ਰਧਾਲੂ ਬਣੇ। ਕਿਹਾ ਜਾਂਦਾ ਹੈ ਕਿ ਦਿੱਲੀ ਦੀ ਕੁਤਬਮੀਨਾਰ ਉਨ੍ਹਾਂ ਦੀ ਯਾਦ ਵਿਚ ਹੀ ਅਲਤਮਸ਼ ਨੇ ਬਣਵਾਈ ਸੀ।

## ਗੁਰੂ ਧਾਰਨ ਕਰਨਾ :

ਖ਼ਵਾਜਾ ਕੁਤਬੁੱਦੀਨ ਬਖ਼ਤਿਆਰ ਕਾਕੀ ਇਕ ਵਾਰ ਦਿੱਲੀ ਤੋਂ ਮੁਲਤਾਨ ਆਏ। ਸ਼ੇਖ਼ ਫ਼ਰੀਦ ਵੀ ਉਥੇ ਉਨ੍ਹਾਂ ਦੇ ਦਰਸ਼ਨ ਕਰਨ ਆਏ ਉਨ੍ਹਾਂ ਦੇ ਵਿਚਾਰ ਸੁਣੇ ਤੇ ਸੰਗਤ ਕੀਤੀ। ਉਹ ਕਾਕੀ ਜੀ ਦੀ ਸ਼ਖ਼ਸੀਅਤ ਤੋਂ ਇੰਨੇ ਪ੍ਰਭਾਵਿਤ ਹੋਏ ਕਿ ਉਨ੍ਹਾਂ ਨੂੰ ਆਪਣਾ ਮੁਰਸ਼ਿਦ (ਗੁਰੂ) ਧਾਰਨ ਕਰ ਲਿਆ। ਇੰਝ ਫ਼ਰੀਦ ਜੀ ਦੀ ਸਾਂਝ ਚਿਸ਼ਤੀ ਸਿਲਸਿਲੇ ਨਾਲ ਬਣ ਗਈ।

ਫ਼ਰੀਦ ਜੀ ਇਕ ਵਾਰ ਬੁਖ਼ਾਰੇ ਵੀ ਗਏ ਸਨ। ਉਨ੍ਹਾਂ ਦੇ ਨਾਲ ਉਨ੍ਹਾਂ ਦੇ ਚਾਚੇ ਦਾ ਪੁੱਤਰ ਬਹਾਉੱਦੀਨ ਜ਼ਕਰੀਆ, ਸੱਯਦ ਜਲਾਲੁੱਦੀਨ ਬੁਖ਼ਾਰੀ ਅਤੇ ਸ਼ਾਹਬਾਜ਼

ਕਲੰਦਰ ਵੀ ਸਨ। ਉਥੇ ਉਨ੍ਹਾਂ ਨੂੰ ਸ਼ੇਖ਼ ਸ਼ਹਾਬੁੱਦੀਨ ਸੁਹਰਾਵਰਦੀ ਮਿਲੇ। ਬੁਖ਼ਾਰੇ ਤੋਂ ਵਾਪਸੀ ਉੱਤੇ ਸ਼ੇਖ਼ ਫ਼ਰੀਦ ਤਾਂ ਆਪਣੇ ਮੁਰਸ਼ਿਦ ਖ਼ਵਾਜਾ ਕੁਤਬੁੱਦੀਨ ਬਖ਼ਤਿਆਰ ਕਾਕੀ ਪਾਸ ਦਿੱਲੀ ਆ ਗਏ, ਪਰ ਬਹਾਉਦੀਨ ਮੁਲਤਾਨ ਠਹਿਰ ਗਿਆ ਤੇ ਉਥੇ ਸੁਹਰਾਵਰਦੀ ਸਿਲਸਿਲੇ ਦਾ ਪ੍ਰਚਾਰ ਕਰਨ ਲੱਗਾ।

ਖ਼ਵਾਜਾ ਕਾਕੀ ਨੇ ਫ਼ਰੀਦ ਜੀ ਨੂੰ ਦਿੱਲੀ ਤੋਂ ਸਿਰਸਾ ਭੇਜ ਦਿੱਤਾ। ਉਥੇ ਫ਼ਰੀਦ ਜੀ ਨੇ ਅਬਦੁਲ ਸ਼ਕੂਰ ਦੇ ਮਜ਼ਾਰ ਤੇ ਰਹਿ ਕੇ ਇਸਲਾਮ ਦੀ ਪੜ੍ਹਾਈ ਪੂਰੀ ਕੀਤੀ। ਫਿਰ ਦਿੱਲੀ ਆ ਗਏ। ਉਦੋਂ ਤੱਕ ਉਹ ਬਹੁਤ ਪ੍ਰਸਿੱਧ ਹੋ ਚੁੱਕੇ ਸਨ। ਕਈ ਵਿਦਵਾਨ ਉਨ੍ਹਾਂ ਨਾਲ ਵਿਚਾਰ-ਵਟਾਂਦਰਾ ਕਰਨ ਆਉਂਦੇ ਅਤੇ ਆਮ ਸ਼ਰਧਾਲੂ ਉਨ੍ਹਾਂ ਦੇ ਦਰਸ਼ਨ ਕਰਨ ਆਉਂਦੇ। ਬਾਬਾ ਫ਼ਰੀਦ ਜੀ ਖ਼ੁਦਾ ਦੀ ਬੰਦਗੀ ਅਤੇ ਇਕਾਂਤ ਵਿਚ ਰਹਿਣਾ ਵਧੇਰੇ ਪਸੰਦ ਕਰਦੇ ਸਨ; ਲੋਕਾਂ ਵਲੋਂ ਹੁੰਦੀ ਮਾਣ-ਵਡਿਆਈ ਨੂੰ ਉਹ ਧਾਰਮਿਕ ਜੀਵਨ ਲਈ ਵਿਘਨਕਾਰੀ ਸਮਝਦੇ ਸਨ। ਉਹ ਨਵੇਂ ਮਾਹੌਲ ਤੋਂ ਪ੍ਰੇਸ਼ਾਨ ਹੋ ਗਏ ਅਤੇ ਦਿੱਲੀ ਛੱਡ ਕੇ ਹਾਂਸੀ ਆ ਗਏ। ਇਥੇ ਉਹ ਕਈ ਸਾਲ ਰਹੇ। ਇਥੇ ਜਮਾਲੁੱਦੀਨ ਨਾਮ ਦਾ ਵਿਅਕਤੀ ਉਨ੍ਹਾਂ ਦਾ ਸ਼ਰਧਾਲੂ ਬਣਿਆ। ਕਿਹਾ ਜਾਂਦਾ ਹੈ ਕਿ ਉਸਨੇ ਬਾਕੀ ਸਾਰੀ ਜ਼ਿੰਦਗੀ ਬਾਬਾ ਜੀ ਦੀ ਸੰਗਤ ਤੇ ਸੇਵਾ ਵਿਚ ਗੁਜ਼ਾਰ ਦਿੱਤੀ।

### *ਚਿਸ਼ਤੀ ਸਿਲਸਿਲੇ ਦੇ ਆਗੂ ਬਣੇ*

ਸੰਨ 1235 ਈਸਵੀ ਵਿਚ ਖ਼ਵਾਜਾ ਕੁਤਬੁੱਦੀਨ ਬਖ਼ਤਿਆਰ ਕਾਕੀ ਦੀ ਮੌਤ ਹੋ ਗਈ। ਸੂਚਨਾ ਮਿਲਦੇ ਹੀ ਫ਼ਰੀਦ ਜੀ ਦਿੱਲੀ ਪੁੱਜੇ। ਆਪਣੇ ਮੁਰਸ਼ਿਦ ਦੇ ਅੰਤਮ ਸੰਸਕਾਰ ਪੂਰੇ ਕੀਤੇ। ਚਿਸ਼ਤੀ ਸਿਲਸਿਲੇ ਦੇ ਪੈਰੋਕਾਰਾਂ ਨੇ ਆਪ ਨੂੰ ਸਿਲਸਿਲੇ ਦਾ ਆਗੂ ਥਾਪ ਦਿੱਤਾ। ਆਪ ਵਾਪਸ ਅਜੋਧਨ ਆ ਗਏ। ਇਥੇ ਚਿਸ਼ਤੀ ਸਿਲਸਿਲੇ ਦੀ ਵਿਚਾਰਧਾਰਾ ਦਾ ਪ੍ਰਚਾਰ ਕਰਦੇ ਰਹੇ।

### *ਮੱਧ ਪ੍ਰਦੇਸ਼ ਵੱਲ ਦੀ ਯਾਤਰਾ*

ਫ਼ਰੀਦ ਜੀ 1244 ਈਸਵੀ ਵਿਚ, ਮੱਧ ਪ੍ਰਦੇਸ਼ ਦੀਆਂ ਗਾਰੂ ਪਹਾੜੀਆਂ ਵਿਚ, ਵਾਰਧਾ ਜ਼ਿਲ੍ਹੇ ਵਿਚ, ਕੁਝ ਸਮਾਂ ਟਿਕੇ ਅਤੇ ਬੰਦਗੀ ਕੀਤੀ। ਪਹਿਲਾਂ ਤਾਂ ਲੋਕ ਉਨ੍ਹਾਂ ਨੂੰ ਮਖ਼ੌਲ ਕਰਦੇ ਰਹੇ, ਪ੍ਰੰਤੂ ਬਾਅਦ ਵਿਚ ਉਥੋਂ ਦੇ ਯੋਗੀ ਉਨ੍ਹਾਂ ਦੇ ਸ਼ਰਧਾਲੂ ਬਣ ਗਏ ਅਤੇ ਇਸਲਾਮ ਕਬੂਲ ਕਰ ਲਿਆ। ਉਨ੍ਹਾਂ ਦੀਆਂ ਕਬਰਾਂ ਹੁਣ ਵੀ ਉਥੇ ਮੌਜੂਦ ਹਨ। ਉਥੋਂ ਚੱਲ ਕੇ ਆਪ ਜੂਨਾਗੜ੍ਹ ਰਿਆਸਤ ਦੀਆਂ ਦਤਾਰ ਪਹਾੜੀਆਂ ਵਿਚ ਬੰਦਗੀ ਕਰਦੇ ਰਹੇ।

### *ਕਾਫ਼ਰ ਹੋਣ ਦਾ ਇਲਜ਼ਾਮ*

ਬਾਬਾ ਫ਼ਰੀਦ ਜੀ ਦੀ ਦਿਨੋ-ਦਿਨ ਵਧ ਰਹੀ ਪ੍ਰਸਿੱਧੀ ਕਾਰਨ ਪਾਕਪਟਨ ਦਾ ਕਾਜ਼ੀ ਸ਼ਹਾਬੁੱਦੀਨ ਉਨ੍ਹਾਂ ਨਾਲ ਈਰਖਾ ਕਰਨ ਲੱਗ ਪਿਆ। ਉਸਨੇ ਮੁਲਤਾਨ

ਦੇ ਸੂਬੇਦਾਰ ਰਾਹੀਂ ਬਾਦਸ਼ਾਹ ਕੋਲ ਇਹ ਸ਼ਿਕਾਇਤ ਭਿਜਵਾਈ ਕਿ ਫ਼ਰੀਦ ਮੁਸਲਮਾਨ ਨਹੀਂ ਹੈ। ਇਹ ਤਾਂ ਮਸਜਿਦ ਵਿਚ ਗਾਉਂਦਾ ਤੇ ਨੱਚਦਾ ਹੈ। ਬਾਦਸ਼ਾਹ ਫ਼ਰੀਦ ਜੀ ਦੀ ਪ੍ਰਸਿੱਧੀ ਤੋਂ ਜਾਣੂ ਸੀ। ਉਸਨੇ ਕਾਜ਼ੀ ਦੇ ਖ਼ਿਲਾਫ਼ ਹੀ ਹੁਕਮ ਜਾਰੀ ਕਰ ਦਿੱਤਾ ਕਿ ਕਾਜ਼ੀ ਨੂੰ ਹਟਾ ਦਿੱਤਾ ਜਾਵੇ। ਜਦ ਕਾਜ਼ੀ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਡਰਦਾ ਮਾਰਾ ਫ਼ਰੀਦ ਜੀ ਦੇ ਪੈਰੀਂ ਆ ਡਿੱਗਾ ਅਤੇ ਗ਼ਲਤੀ ਦੀ ਮੁਆਫ਼ੀ ਮੰਗੀ। ਬਾਅਦ ਵਿਚ ਕਾਜ਼ੀ ਨੇ ਆਪਣੀ ਲੜਕੀ ਦਾ ਨਿਕਾਹ (ਵਿਆਹ) ਬਾਬਾ ਫ਼ਰੀਦ ਜੀ ਦੇ ਪੁੱਤਰ ਮਖ਼ਦੂਮ ਬਦਰੁੱਦੀਨ ਨਾਲ ਕਰ ਦਿੱਤਾ। ਉਸ ਬੱਚੀ ਤੋਂ ਹਜ਼ਰਤ ਅਲਾਉੱਦੀਨ ਮੌਜੇਦਾਰੀਆ ਪੈਦਾ ਹੋਏ, ਜੋ ਪਾਕਪਟਨ ਦੀ ਗੱਦੀ ਤੇ ਬੈਠੇ।

## *ਵਿਦੇਸ਼ਾਂ ਵਿਚ ਵੀ ਪ੍ਰਸਿੱਧੀ ਫੈਲੀ*

ਖ਼ੁਦਾ ਦੀ ਬੰਦਗੀ, ਪਵਿੱਤਰ ਸ਼ਖ਼ਸੀਅਤ, ਮਿੱਠਬੋਲੜੇ ਸੁਭਾਅ, ਨਿਮਰਤਾ ਅਤੇ ਇਸਲਾਮ ਦੇ ਧੁਰੰਤਰ ਵਿਦਵਾਨ ਹੋਣ ਕਾਰਨ ਬਾਬਾ ਜੀ ਦਾ ਨਾਂ ਹਿੰਦੁਸਤਾਨ ਤੇ ਇਸਦੇ ਬਾਹਰ ਬਲਖ਼, ਬੁਖਾਰਾ, ਯੂਨਾਨ, ਈਰਾਨ, ਲਿਬਨਾਨ ਆਦਿਕ ਵਿਚ ਵੀ ਬਹੁਤ ਸਤਿਕਾਰ ਨਾਲ ਲਿਆ ਜਾਣ ਲੱਗਾ ਅਤੇ ਬਹੁਤ ਸਾਰੇ ਲੋਕ ਫ਼ਰੀਦ ਜੀ ਦੇ ਦਰਸ਼ਨਾਂ ਅਤੇ ਸਿਖਿਆ ਲੈਣ ਲਈ ਪਾਕਪਟਨ ਆਉਣ ਲੱਗ ਪਏ। ਗਜ਼ਨੀ, ਕਾਬਲ ਅਤੇ ਪੱਛਮੀ ਦੇਸ਼ਾਂ ਵਿਚੋਂ ਆਉਣ ਵਾਲੇ ਅਨੇਕਾਂ ਵਿਦਵਾਨਾਂ ਵਿਚ ਬੁਖਾਰੇ ਦੇ ਅਹਿਮਦ ਦਾਨੀਆਲ ਵੀ ਸਨ। ਉਹ ਕੁਝ ਸਮਾਂ ਲਾਹੌਰ ਵੀ ਟਿਕੇ।

ਅਹਿਮਦ ਦਾਨੀਆਲ ਦੇ ਘਰ ਹੀ ਮੁਹੰਮਦ ਨਿਜ਼ਾਮੁੱਦੀਨ ਨੇ ਜਨਮ ਲਿਆ। ਉਹ ਚਾਰ ਸਾਲਾਂ ਦੇ ਹੋਏ ਸਨ ਕਿ ਪਿਤਾ ਦਾ ਸਾਇਆ ਸਿਰ ਤੋਂ ਉੱਠ ਗਿਆ। ਉਨ੍ਹਾਂ ਦੀ ਮਾਤਾ ਜ਼ੁਲੈਖਾਂ ਬਹੁਤ ਨੇਕ-ਦਿਲ ਅਤੇ ਧਾਰਮਿਕ ਵਿਚਾਰਾਂ ਵਾਲੀ ਸੀ। ਉਸ ਨੇ ਆਪਣੇ ਪੁੱਤਰ ਨੂੰ ਇਸਲਾਮ ਦੀ ਮੁੱਢਲੀ ਵਿਦਿਆ ਦਿੱਤੀ। ਉਹ ਛੋਟੀ ਉਮਰ ਵਿਚ ਹੀ ਵਿਦਵਾਨਾਂ ਦੀ ਤਰ੍ਹਾਂ ਵਿਚਾਰ-ਚਰਚਾ ਤੇ ਬਹਿਸ-ਮੁਬਾਹਿਸਾ ਕਰਨ ਲੱਗ ਪਏ ਸਨ। ਅਜੇ ਉਹ ਜੁਆਨ ਹੀ ਹੋਏ ਸਨ ਕਿ ਦਿੱਲੀ ਦੇ ਬਾਦਸ਼ਾਹ ਨੇ ਉਨ੍ਹਾਂ (ਮੁਹੰਮਦ ਨਿਜ਼ਾਮੁੱਦੀਨ) ਨੂੰ ਦਿੱਲੀ ਦਾ ਕਾਜ਼ੀ ਬਣਾਉਣਾ ਚਾਹਿਆ, ਪਰ ਉਨ੍ਹਾਂ ਇਨਕਾਰ ਕਰ ਦਿੱਤਾ ਕਿਉਂਕਿ ਉਹ ਦੁਨਿਆਵੀ ਮਾਣ-ਵਡਿਆਈ ਨਾਲੋਂ ਧਾਰਮਿਕ ਜੀਵਨ ਨੂੰ ਪ੍ਰਮੁੱਖਤਾ ਦਿੰਦੇ ਸਨ। ਉਹ ਵੀ ਬਾਬਾ ਫ਼ਰੀਦ ਜੀ ਦੇ ਸ਼ਰਧਾਲੂ ਬਣ ਗਏ।

ਇਕ ਵਾਰ ਲਿਬਨਾਨ ਤੋਂ ਦੋ ਫ਼ਕੀਰ ਹਿੰਦੁਸਤਾਨ ਆਏ। ਉਹ ਇਹ ਜਾਣਨਾ ਚਾਹੁੰਦੇ ਸਨ ਕਿ ਹਿੰਦੁਸਤਾਨ ਦਾ ਰੂਹਾਨੀ (ਅਧਿਆਤਮਿਕ) ਬਾਦਸ਼ਾਹ ਕੌਣ ਹੈ। ਉਹ ਬਾਬਾ ਫ਼ਰੀਦ ਜੀ ਨੂੰ ਮਿਲੇ ਤੇ ਉਨ੍ਹਾਂ ਦੀ ਸ਼ਖ਼ਸੀਅਤ ਤੋਂ ਇੰਨੇ ਪ੍ਰਭਾਵਿਤ ਹੋਏ ਕਿ ਉਨ੍ਹਾਂ ਬਾਕੀ ਸਾਰੀ ਜ਼ਿੰਦਗੀ ਬਾਬਾ ਜੀ ਦੀ ਸੇਵਾ ਵਿਚ ਗੁਜ਼ਾਰਨ ਦਾ ਫ਼ੈਸਲਾ ਕਰ ਲਿਆ।

ਫ਼ਰੀਦ ਜੀ ਦੀ ਪ੍ਰਸਿੱਧੀ ਕਾਰਨ ਕੁਝ ਲੋਕ ਉਨ੍ਹਾਂ ਦੇ ਵਿਰੋਧੀ ਵੀ ਹੋ ਗਏ

ਸਨ, ਉਨ੍ਹਾਂ ਵਿਚੋਂ ਇਕ ਸੀ ਦਿੱਲੀ ਦਾ ਵਸਨੀਕ ਅਸਫ਼ਾਹੁੱਦੀਨ। ਉਹ ਫ਼ਰੀਦ ਜੀ ਨਾਲ ਕਿਸੇ ਵਾਦ-ਵਿਵਾਦ ਵਾਲੇ ਮਸਲੇ ਤੇ ਵਿਚਾਰ ਕਰਨ ਆਇਆ। ਉਸ ਦਾ ਅਸਲ ਮਕਸਦ ਫ਼ਰੀਦ ਜੀ ਦੀ ਹੇਠੀ ਕਰਨਾ ਸੀ। ਫ਼ਰੀਦ ਜੀ ਨੇ ਆਪਣੇ ਸ਼ਿਸ਼ ਨਿਜ਼ਾਮੁੱਦੀਨ ਨੂੰ ਉਸ ਨਾਲ ਚਰਚਾ ਕਰਨ ਲਈ ਕਿਹਾ। ਆਸ ਤੋਂ ਉਲਟ, ਅਸਫ਼ਾਹੁੱਦੀਨ ਨੂੰ ਆਪਣੀਆਂ ਦਲੀਲਾਂ ਦੇ ਬੜੇ ਢੁਕਵੇਂ ਅਤੇ ਵਿਦਵਤਾਪੂਰਨ ਉੱਤਰ ਮਿਲੇ। ਉਹ ਨਿਜ਼ਾਮੁੱਦੀਨ ਦੀ ਲਿਆਕਤ ਤੋਂ ਬਹੁਤ ਪ੍ਰਭਾਵਿਤ ਹੋਇਆ। ਉਸ ਨੇ ਸੋਚਿਆ ਜੇ ਚੇਲਾ ਹੀ ਇੰਨਾ ਵਿਦਵਾਨ ਹੈ ਤਾਂ ਉਸ ਦਾ ਮੁਰਸ਼ਿਦ ਕਿੰਨਾ ਗਿਆਨਵਾਨ ਹੋਵੇਗਾ! ਉਹ ਬਾਬਾ ਫ਼ਰੀਦ ਜੀ ਦੀ ਪ੍ਰਸਿੱਧੀ ਨੂੰ ਨਸ਼ਟ ਕਰਨ ਦੇ ਖ਼ਿਆਲ ਨਾਲ ਆਇਆ ਸੀ ਪਰ ਬਾਬਾ ਜੀ ਦਾ ਮੁਰੀਦ (ਸ਼ਰਧਾਲੂ) ਬਣ ਕੇ ਵਾਪਸ ਗਿਆ।

ਬਾਬਾ ਫ਼ਰੀਦ ਜੀ ਦੀ ਅਧਿਆਤਮਿਕ ਉੱਚਤਾ ਬਾਰੇ ਇਕ ਹੋਰ ਸਾਖੀ ਪ੍ਰਸਿੱਧ ਹੈ। ਮੌਲਾਨਾ ਬਦਰੁੱਦੀਨ (ਪੁੱਤਰ ਮਿਨਹਾਜੁਦੀਨ) ਇਸਲਾਮੀਆ ਕਾਲਜ ਦਿੱਲੀ ਵਿਚ ਅਰਬੀ ਅਤੇ ਫ਼ਾਰਸੀ ਦਾ ਪ੍ਰੋਫ਼ੈਸਰ ਸੀ। ਉਹ ਕੁਝ ਵਿਚਾਰਧਾਰਕ ਉਲਝਣਾਂ ਦੇ ਹੱਲ ਲਈ ਬੁਖ਼ਾਰਾ ਜਾਣਾ ਚਾਹੁੰਦਾ ਸੀ। ਬੁਖ਼ਾਰੇ ਜਾਂਦਾ ਹੋਇਆ ਉਹ ਮੁਲਤਾਨ ਠਹਿਰਿਆ। ਉਥੇ ਕੁਝ ਵਿਦਵਾਨਾਂ ਨੇ ਉਸਨੂੰ ਬਾਬਾ ਫ਼ਰੀਦ ਜੀ ਨਾਲ ਵਿਚਾਰ ਕਰਨ ਦੀ ਸਲਾਹ ਦਿੱਤੀ। ਉਹ ਪਾਕਪਟਨ ਆਇਆ ਤੇ ਫ਼ਰੀਦ ਜੀ ਨਾਲ ਵਿਚਾਰ-ਵਟਾਂਦਰਾ ਕੀਤਾ। ਧਰਮ ਦੀ ਦੀਨੀਆਤ (ਵਿਚਾਰਧਾਰਾ) ਅਤੇ ਖ਼ੁਦਾ ਬਾਰੇ ਉਸ ਦੇ ਸਾਰੇ ਸ਼ੰਕੇ ਦੂਰ ਹੋ ਗਏ। ਉਹ ਬਾਬਾ ਜੀ ਦਾ ਮੁਰੀਦ ਬਣ ਗਿਆ ਤੇ ਸੇਵਾ ਵਾਲਾ ਜੀਵਨ ਗੁਜ਼ਾਰਨ ਲੱਗਾ। ਬਾਬਾ ਜੀ ਦੇ ਜਮਾਤ-ਖ਼ਾਨੇ ਵਿਚ ਚੱਲ ਰਹੇ ਲੰਗਰ ਲਈ ਉਹ ਜੰਗਲ ਵਿਚੋਂ ਸੁੱਕੀਆਂ ਲੱਕੜਾਂ ਲਿਆਉਂਦਾ, ਪ੍ਰਸ਼ਾਦੇ ਤਿਆਰ ਕਰਦਾ ਤੇ ਸੰਗਤਾਂ ਨੂੰ ਛਕਾਉਂਦਾ। ਉਸ ਦੀ ਵਿਦਵਤਾ, ਸੇਵਾ-ਭਾਵਨਾ ਤੇ ਉੱਚੇ-ਸੁੱਚੇ ਜੀਵਨ ਨੂੰ ਵੇਖ ਕੇ ਬਾਬਾ ਫ਼ਰੀਦ ਜੀ ਨੇ ਆਪਣੀ ਧੀ ਫ਼ਾਤਮਾ ਦਾ ਵਿਆਹ ਉਸ ਨਾਲ ਕਰ ਦਿੱਤਾ। ਉਸਨੇ ਬਾਕੀ ਜ਼ਿੰਦਗੀ ਪਾਕਪਟਨ ਵਿਚ ਹੀ ਗੁਜ਼ਾਰੀ।

## ਸ਼ਹਿਰ ਫ਼ਰੀਦਕੋਟ

ਜਿਥੇ ਹੁਣ ਸ਼ਹਿਰ ਫ਼ਰੀਦਕੋਟ ਹੈ, ਬਾਰ੍ਹਵੀਂ ਸਦੀ ਵਿਚ ਉਥੇ 'ਮੋਕਲਹਰ' ਨਾਮ ਦਾ ਕਸਬਾ ਹੁੰਦਾ ਸੀ। ਇਹ ਕਸਬਾ ਅਤੇ ਨਾਲ ਲਗਦੇ ਕੁਝ ਹੋਰ ਪਿੰਡ ਭੱਟੀ ਰਾਜਪੂਤ ਮੋਕਲਸੀ ਦੀ ਮਲਕੀਅਤ ਸਨ। ਇਹ ਕਸਬਾ ਦਰਿਆ ਸਤਲੁਜ ਦੇ ਕਿਨਾਰੇ ਤੇ ਵਸਿਆ ਹੋਇਆ ਸੀ। ਮੋਕਲਸੀ ਨੇ ਬੜੇ ਯਤਨ ਕੀਤੇ ਕਿ ਇਹ ਕਸਬਾ ਇਕ ਸ਼ਹਿਰ ਦੀ ਤਰ੍ਹਾਂ ਚਹਿਲ-ਪਹਿਲ ਵਾਲਾ ਬਣ ਜਾਵੇ। ਉਸ ਨੇ ਕਸੂਰ ਅਤੇ ਕੋਟ ਈਸਾਖ਼ਾਨ ਤੋਂ ਕੁਝ ਕਾਰੀਗਰ ਅਤੇ ਵਪਾਰੀ ਇਥੇ ਲਿਆ ਕੇ ਵਸਾਏ, ਪਰ ਸ਼ਹਿਰ ਦੀ ਰੌਣਕ ਵਿਚ ਕੋਈ ਵਾਧਾ ਨਾ ਹੋਇਆ। ਇਸ ਦਾ ਕਾਰਣ ਇਹ ਸੀ ਕਿ ਸਤਲੁਜ ਦੇ ਪਾਰ ਤੋਂ ਲੁਟੇਰੇ ਆ ਆ ਕੇ ਲੁੱਟ ਮਾਰ ਕਰ ਕੇ ਚਲੇ ਜਾਂਦੇ ਸਨ, ਜਿਸ ਕਾਰਨ

ਲੋਕ ਭੈਭੀਤ ਰਹਿੰਦੇ ਸਨ ਅਤੇ ਕਸਬੇ ਦੀ ਰੌਣਕ ਵਿਚ ਵਾਧਾ ਨਹੀਂ ਸੀ ਹੁੰਦਾ। ਰਾਜੇ ਮੋਕਲਹਰ ਨੇ ਸਤਲੁਜ ਦੇ ਕੰਢੇ ਇਕ ਗੜ੍ਹੀ ਬਣਾਈ ਹੋਈ ਸੀ। ਲੁਟੇਰਿਆਂ ਤੇ ਕਾਬੂ ਪਾਉਣ ਦੇ ਇਰਾਦੇ ਨਾਲ ਉਸਨੇ ਗੜ੍ਹੀ ਦੀ ਪਿਛਲੀ ਕੰਧ ਨੂੰ ਹੋਰ ਉੱਚਾ ਤੇ ਪੱਕਾ ਕਰਨ ਦਾ ਕੰਮ ਅਰੰਭਿਆ। ਕਈ ਮਜ਼ਦੂਰਾਂ ਨੂੰ ਇੱਟਾਂ ਤੇ ਗਾਰਾ ਢੋਣ ਲਈ ਵਗਾਰ (ਬਿਨਾਂ ਮਜ਼ਦੂਰੀ ਤੋਂ) ਤੇ ਲਾਇਆ ਹੋਇਆ ਸੀ।

ਬਾਬਾ ਫ਼ਰੀਦ ਜੀ ਇਨ੍ਹਾਂ ਦਿਨਾਂ ਵਿਚ ਹਾਂਸੀ ਤੋਂ ਹੁੰਦੇ ਹੋਏ ਪਾਕਪਟਨ ਜਾ ਰਹੇ ਸਨ। ਭੱਟੀ ਸਰਦਾਰ (ਰਾਜੇ) ਦੇ ਕਾਰਿੰਦਿਆਂ ਨੇ ਉਨ੍ਹਾਂ ਨੂੰ ਵੀ ਵਗਾਰ ਕਰਵਾਉਣ ਲਈ ਫੜ ਲਿਆ। ਅਸਲੀਅਤ ਜ਼ਾਹਿਰ ਹੋਣ ਤੇ ਸਭ ਨੂੰ ਬਹੁਤ ਪਛਤਾਵਾ ਹੋਇਆ ਤੇ ਮੋਕਲਸੀ ਨੇ ਇਸ ਭੁੱਲ ਲਈ ਬਾਬਾ ਜੀ ਤੋਂ ਮੁਆਫ਼ੀ ਮੰਗੀ। ਰਾਜੇ ਮੋਕਲਸੀ ਅਤੇ ਹੋਰ ਲੋਕਾਂ ਨੇ ਬੇਨਤੀ ਕੀਤੀ ਕਿ ਸ਼ਹਿਰ ਦੇ ਵਸਣ ਬਾਰੇ ਆਸ਼ੀਰਵਾਦ ਦਿਓ। ਬਾਬਾ ਜੀ ਨੇ ਸਵਾ ਕੁ ਮਹੀਨਾ ਇਥੇ ਗੁਜ਼ਾਰਿਆ। ਉਨ੍ਹਾਂ ਦੀ ਆਮਦ ਕਾਰਨ ਮੋਕਲਹਰ ਨਗਰ, ਸ਼ਹਿਰ ਫ਼ਰੀਦਕੋਟ ਦੇ ਨਾਮ ਤੇ ਮਸ਼ਹੂਰ ਹੋਇਆ।

## ਦੇਹਾਂਤ

ਹਿਜਰੀ ਸੰਮਤ 664 ਦੇ ਮੁਹੱਰਮ ਮਹੀਨੇ ਦੀ 5 ਤਰੀਕ ਨੂੰ (ਸੰਨ 1266 ਈਸਵੀ ਵਿਚ) ਬਾਬਾ ਸ਼ੇਖ਼ ਫ਼ਰੀਦ ਜੀ ਇਸ ਫ਼ਾਨੀ ਸੰਸਾਰ ਨੂੰ ਅਲਵਿਦਾ ਆਖ ਗਏ। ਉਨ੍ਹਾਂ ਦੇ ਮਗਰੋਂ ਚਿਸ਼ਤੀ ਸਿਲਸਿਲੇ ਦੀ ਅਗਵਾਈ, ਉਨ੍ਹਾਂ ਦੇ ਪ੍ਰਸਿੱਧ ਮੁਰੀਦ ਹਜ਼ਰਤ ਨਿਜ਼ਾਮੁੱਦੀਨ ਔਲੀਆ ਨੇ ਸੰਭਾਲੀ। ਉਨ੍ਹਾਂ ਨੇ ਆਪਣੇ ਮੁਰਸ਼ਿਦ (ਬਾਬਾ ਫ਼ਰੀਦ ਜੀ) ਦਾ ਸੁੰਦਰ ਮਕਬਰਾ ਤਿਆਰ ਕਰਵਾਇਆ।



# ਸ਼ੇਖ਼ ਫ਼ਰੀਦ ਜੀ ਦੀ ਬਾਣੀ

ਬਾਬਾ ਫ਼ਰੀਦ ਜੀ ਦੀ ਬਾਣੀ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਵਿਚ 4 ਸ਼ਬਦ ਅਤੇ 112 ਸਲੋਕ ਆਉਂਦੇ ਹਨ।

ਆਪ ਦੇ ਉਚਾਰਨ ਕੀਤੇ ਹੋਏ ਦੋ ਸ਼ਬਦ ਆਸਾ ਰਾਗ ਵਿਚ ਅਤੇ ਦੋ ਸ਼ਬਦ ਸੂਹੀ ਰਾਗ ਵਿਚ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਤਮ ਭਾਗ ਵਿਚ "ਸਲੋਕ ਸੇਖ ਫਰੀਦ ਕੇ" ਸਿਰਲੇਖ ਹੇਠ 130 ਸਲੋਕ ਹਨ, ਜਿਨ੍ਹਾਂ ਵਿਚੋਂ 18 ਸਲੋਕ ਗੁਰੂ ਸਾਹਿਬਾਂ ਦੇ ਹਨ (ਗੁਰੂ ਨਾਨਕ ਦੇਵ ਜੀ ਦੇ ਚਾਰ, ਗੁਰੂ ਅਮਰਦਾਸ ਜੀ ਦੇ ਪੰਜ, ਗੁਰੂ ਰਾਮਦਾਸ ਜੀ ਦਾ ਇਕ ਅਤੇ ਗੁਰੂ ਅਰਜਨ ਦੇਵ ਜੀ ਦੇ 8 ਸਲੋਕ)। ਇਹ ਸਲੋਕ ਗੁਰੂ ਸਾਹਿਬਾਂ ਨੇ ਬਾਬਾ ਫ਼ਰੀਦ ਜੀ ਦੇ ਸਲੋਕਾਂ ਨੂੰ ਹੋਰ ਉਘਾੜਨ ਤੇ ਸਪੱਸ਼ਟ ਕਰਨ ਲਈ ਲਿਖੇ ਸਨ; ਇਨ੍ਹਾਂ ਵਿਚ ਵਿਚਾਰਾਤਮਕ ਭਿੰਨ-ਭੇਦ ਜਾਂ ਵਿਰੋਧ ਨਹੀਂ ਹੈ। ਬਾਕੀ ਦੇ 112 ਸਲੋਕ ਸ਼ੇਖ਼ ਫ਼ਰੀਦ ਜੀ ਦੇ ਆਪਣੇ ਉਚਾਰੇ ਹੋਏ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਹਰ ਵੀ ਅਰਬੀ ਤੇ ਫ਼ਾਰਸੀ ਵਿਚ ਆਪ ਦੀ ਰਚਨਾ ਮਿਲਦੀ ਹੈ। ਇਸ ਸੰਬੰਧ ਵਿਚ ਡਾ: ਹਰਪਾਲ ਸਿੰਘ ਲਿਖਦੇ ਹਨ :

"ਸ਼ੇਖ਼ ਫ਼ਰੀਦ ਜੀ ਦੀ ਫ਼ਾਰਸੀ, ਅਰਬੀ ਅਤੇ ਪੰਜਾਬੀ ਵਿਚ ਕਾਫ਼ੀ ਰਚਨਾ ਮਿਲਦੀ ਹੈ। ਫ਼ਾਰਸੀ ਵਿਚ 'ਇਸਰਾਰ-ਉਲ-ਔਲੀਆ' ਅਤੇ 'ਰਾਹਤ ਉਲ-ਕਲੂਬ' ਬੜੀਆਂ ਹਰਮਨ ਪਿਆਰੀਆਂ ਕਿਤਾਬਾਂ ਹਨ। ਪੰਜਾਬੀ ਵਿਚ ਆਪ ਦੀ ਪ੍ਰਮਾਣੀਕ ਰਚਨਾ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੀ ਪ੍ਰਾਪਤ ਹੁੰਦੀ ਹੈ।"

*(ਸੋ ਭਗਤਿ ਹਰਿ ਭਾਏ, ਪੰਨਾ ੯੦)*

ਸ਼ੇਖ਼ ਫ਼ਰੀਦ ਜੀ ਨੇ ਬਾਣੀ ਠੇਠ ਪੰਜਾਬੀ ਵਿਚ ਰਚੀ ਹੈ, ਜੋ ਮਾਖਿਉਂ-ਮਿੱਠੀ ਹੈ ਅਤੇ ਸਾਹਿਤਿਕ ਗੁਣਾਂ ਨਾਲ ਭਰਪੂਰ ਹੈ। ਇਸ ਬਾਰੇ ਡਾ: ਗੋਪਾਲ ਸਿੰਘ ਲਿਖਦੇ ਹਨ :

"ਫ਼ਰੀਦ ਜੀ ਦੀ ਕਵਿਤਾ (ਬਾਣੀ) ਰਹੱਸਵਾਦੀ ਹੈ। ਪਰ ਉਹ ਆਤਮਕ ਰਹੱਸ (ਭੇਦ) ਨੂੰ ਕੁਦਰਤ, ਰਸਮ-ਰਿਵਾਜ ਤੇ ਸਰੀਰਕ ਸੁਆਦ ਦੇ ਚਿੰਨ੍ਹਾਂ ਰਾਹੀਂ ਖੋਲ੍ਹਦੀ ਹੈ। ਇਸ ਤਰ੍ਹਾਂ ਇਕ ਹੁਨਰੀ-ਰਸ ਜਾਂ ਸੋਹਜ-ਸੁਆਦ ਅਸੀਂ ਇਸ ਬਾਣੀ ਵਿਚੋਂ ਮਾਣਦੇ ਹਾਂ। ਢੁਕਵੇਂ ਸ਼ਬਦਾਂ ਨੂੰ (ਜਿਨ੍ਹਾਂ ਉੱਤੇ ਲਹਿੰਦੀ ਪੰਜਾਬੀ ਦਾ ਪ੍ਰਭਾਵ ਪਰਤੱਖ ਹੈ ਤੇ ਜਿਨ੍ਹਾਂ ਵਿਚ ਫ਼ਾਰਸੀ, ਅਰਬੀ ਦੇ ਸ਼ਬਦ ਵੀ ਮਿਲੇ ਹੋਏ ਹਨ) ਅਜਿਹੇ ਰਸ-ਪੂਰਤ ਢੰਗ ਨਾਲ ਦੋਹਿਰੇ ਜਾਂ ਹੋਰ ਛੰਦਾਂ ਵਿਚ ਬੰਨ੍ਹਿਆ ਹੈ, ਕਿ ਰਚਨਾ ਲੋਕ-ਅਖਾਣ ਬਣ ਗਈ ਹੈ। ਸੂਤਰ-ਰੂਪ ਇਹ ਰਚਨਾ ਹੈ, ਜਿਸ ਵਿਚ ਬਹੁਤੇ ਨੂੰ ਥੋੜ੍ਹੇ ਵਿਚ ਨਿਬਾਹਿਆ ਗਿਆ ਹੈ। ਸੋਹਾਗਨ-ਦੋਹਾਗਨ, ਫੁਲ-ਫਲ, ਖਾਣ ਦੀਆਂ ਵਸਤਾਂ, ਪੱਕੀ ਹੋਈ ਟਹਿਣੀ, ਕੰਧੀ ਉੱਤੇ ਰੁਖੜਾ, ਹੰਸ-ਬਗੁਲਾ, ਤਨੂਰ-ਬਾਲਣ, ਪੰਛੀ-ਸ਼ਿਕਾਰੀ, ਹੰਸ-ਕਾਗ, ਹੰਸ-ਕੋਧਰਾ..... ਮੀਂਹ-ਕੰਬਲੀ, ਮਜੀਠ, ਅੰਗਿਆਰ, ਸ਼ੱਕਰ-ਵਿੱਸ, ਅੱਗ, ਵਿਆਹ, ਰੇਸ਼ਮ, ਬਿਜੌਰ ਦੀ ਦਾਖ ਆਦਿ ਦੇ ਚਿੰਨ੍ਹ ਵਰਤ

ਕੇ (ਕਦੀ ਰੂਪਕ, ਕਦੀ ਉਪਮਾ ਰੂਪ ਵਿਚ) ਫ਼ਰੀਦ ਜੀ ਨੇ ਜੀਵਨ ਦੇ ਗੁੱਝੇ ਭੇਤ ਇਵੇਂ ਸਮਝਾਏ ਹਨ, ਕਿ ਬਾਣੀ ਸੋਹਜ-ਰਸ ਦਿੰਦੀ ਹੈ ਤੇ ਸਿੱਖਿਆ ਮਨ ਤੇ ਭਾਰ ਨਹੀਂ ਪਾਂਦੀ।"

*(ਪੰਜਾਬੀ ਸਾਹਿਤ ਦਾ ਇਤਿਹਾਸ, ਪਹਿਲਾ ਸੰਸਕਰਣ, ਪੰਨਾ 27)*

# ਸ਼ੇਖ਼ ਫ਼ਰੀਦ ਜੀ ਦੀ ਵਿਚਾਰਧਾਰਾ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਈ ਬਾਬਾ ਫ਼ਰੀਦ ਜੀ ਦੀ ਬਾਣੀ ਤੋਂ ਇਹ ਪਤਾ ਲਗਦਾ ਹੈ ਕਿ ਉਨ੍ਹਾਂ ਦੀ ਵਿਚਾਰਧਾਰਾ ਦਾ ਕੇਂਦਰੀ ਵਿਚਾਰ ਪਰਮਾਤਮਾ ਤੇ ਉਸਦੀ ਬੰਦਗੀ ਹੈ। ਆਮ ਮਨੁੱਖ ਪ੍ਰਭੂ ਨੂੰ ਭੁੱਲ ਕੇ, ਸੰਸਾਰਕ ਪਦਾਰਥਾਂ ਦੇ ਮੋਹ ਵਿਚ ਫਸ ਕੇ ਦੁਖੀ ਤੇ ਖ਼ੁਆਰ ਹੁੰਦੇ ਹਨ।

ਮਨੁੱਖ ਨੂੰ ਸੁਚੇਤ ਕਰਨ ਲਈ ਫ਼ਰੀਦ ਜੀ ਨੇ ਜੀਵਨ ਦੀ ਅਸਾਰਤਾ ਦਾ ਬੋਧ ਕਰਾਉਣ 'ਤੇ ਵਧੇਰੇ ਜ਼ੋਰ ਦਿੱਤਾ ਹੈ। ਮਨੁੱਖ ਨੂੰ ਸਮਝਾਇਆ ਹੈ ਕਿ ਮੌਤ ਨਿਸ਼ਚਿਤ ਹੈ, ਅਟੱਲ ਹੈ ਅਤੇ ਅਵੱਸ਼ ਆਵੇਗੀ, ਇਸ ਲਈ ਮਨੁੱਖ ਨੂੰ ਚਾਹੀਦਾ ਹੈ ਕਿ ਉਹ ਆਪਣੇ ਜੀਵਨ ਨੂੰ ਸਫ਼ਲ ਕਰਨ ਲਈ ਫੌਰੀ ਤੌਰ ਤੇ ਯਤਨਸ਼ੀਲ ਹੋਵੇ। ਜੀਵਨ ਪ੍ਰਭੂ ਨਾਲ ਲਿਵ ਜੋੜ ਕੇ ਹੀ ਸਫ਼ਲ ਹੋ ਸਕਦਾ ਹੈ, ਜਿਸਦਾ ਸਾਧਨ ਬੰਦਗੀ ਜਾਂ ਨਾਮ-ਸਿਮਰਨ ਹੈ। ਬੰਦਗੀ ਦਾ ਢੰਗ ਤਰੀਕਾ ਕਾਮਲ ਮੁਰਸ਼ਿਦ (ਪੂਰਨ ਗੁਰੂ) ਤੋਂ ਹੀ ਪਤਾ ਲਗਦਾ ਹੈ।

ਸਿਮਰਨ ਲਈ ਮਨੁੱਖ ਦੇ ਹਿਰਦੇ ਵਿਚ ਪ੍ਰਭੂ ਲਈ ਸੱਚੀ ਪ੍ਰੀਤ ਦਾ ਹੋਣਾ ਜ਼ਰੂਰੀ ਹੈ। ਪ੍ਰਭੂ-ਪ੍ਰੀਤ ਮਨੁੱਖ ਨੂੰ ਦੈਵੀ (ਰੱਬੀ) ਅਤੇ ਨੈਤਿਕ (ਸਦਾਚਾਰਕ) ਗੁਣਾਂ ਦਾ ਧਾਰਨੀ ਬਣਾਉਂਦੀ ਹੈ।

ਬੰਦਗੀ ਕਰਨ ਵਾਲੇ ਦਰਵੇਸ਼ ਲਈ ਮਿਠਾਸ, ਨਿਮਰਤਾ, ਹਲੀਮੀ, ਤਿਆਗ, ਖ਼ਲਕਤ ਨਾਲ ਪਿਆਰ, ਤਿਆਗ, ਸੇਵਾ, ਸੰਜਮ, ਆਤਮਾ ਦੀ ਪਵਿੱਤਰਤਾ, ਮਿਹਨਤ ਦੀ ਕਮਾਈ, ਲਾਲਚ ਦਾ ਤਿਆਗ, ਵੰਡ ਛਕਣ, ਵਿਕਾਰਾਂ ਦਾ ਤਿਆਗ ਆਦਿਕ ਗੁਣਾਂ ਨੂੰ ਹਿਰਦੇ ਵਿਚ ਧਾਰਨਾ ਅਤੀ ਜ਼ਰੂਰੀ ਹੈ।

ਪ੍ਰਭੂ ਨਾਲ ਜੁੜਿਆ ਮਨੁੱਖ ਆਪਣੇ ਜੀਵਨ ਨੂੰ 'ਸਵੱਰਗ' ਬਣਾ ਲੈਂਦਾ ਹੈ, ਇਸ ਦੇ ਉਲਟ ਪ੍ਰਭੂ ਤੋਂ ਟੁੱਟਾ ਮਨੁੱਖ ਜੀਵਨ ਭਰ 'ਨਰਕ' ਭੋਗਦਾ ਹੈ। ਸੰਸਾਰਕ ਪਦਾਰਥਾਂ ਦਾ ਮੋਹ, ਵਿਕਾਰ, ਮਨਮੋਹਣੇ ਪਦਾਰਥਾਂ ਦੇ ਚਸਕੇ ਮਨੁੱਖ ਨੂੰ ਖ਼ੁਆਰ ਕਰਦੇ ਹਨ। ਉਹ ਦਿਨ-ਰਾਤ ਦੁੱਖਾਂ ਵਿਚ ਬਤੀਤ ਕਰਦਾ ਹੈ। ਬਾਬਾ ਫ਼ਰੀਦ ਜੀ ਦੀ ਬਾਣੀ ਵਿਚ ਹੇਠ ਲਿਖੇ ਪ੍ਰਮੁੱਖ ਗੁਰਮਤਿ ਸਿਧਾਂਤ ਆਏ ਹਨ :

**1. ਜੀਵਨ ਦੀ ਅਸਾਰਤਾ :** ਇਹ ਜੀਵਨ ਥੋੜ੍ਹੇ ਸਮੇਂ ਲਈ ਹੈ; ਅੰਤ ਨੂੰ ਤਾਂ ਮਿੱਟੀ ਵਿਚ ਜਾ ਮਿਲਣਾ ਹੈ। ਪ੍ਰਭੂ ਨਾਲ ਮਿਲਾਪ ਤਾਂ ਇਸੇ ਜੀਵਨ ਵਿਚ ਹੋ ਸਕਦਾ ਹੈ, ਇਸ ਲਈ ਮਨ ਨੂੰ ਮਚਾਉਣ ਵਾਲੀਆਂ ਇੰਦ੍ਰੀਆਂ ਨੂੰ ਕਾਬੂ ਵਿਚ

ਰੱਖਣਾ ਚਾਹੀਦਾ ਹੈ :

ਬੋਲੈ ਸੇਖ ਫਰੀਦੁ, ਪਿਆਰੇ ਅਲਹ ਲਗੇ॥
ਇਹੁ ਤਨੁ ਹੋਸੀ ਖਾਕ, ਨਿਮਾਣੀ ਗੋਰ ਘਰੇ॥ ੧॥
ਆਜੁ ਮਿਲਾਵਾ ਸੇਖ ਫਰੀਦ
ਟਾਕਿਮ ਕੂੰਜੜੀਆ, ਮਨਹੁ ਮਚਿੰਦੜੀਆ॥ ੧॥ ਰਹਾਉ॥

(ਆਸਾ, ਪੰਨਾ ੪੮੮)

ਪਦ ਅਰਥ : ਗੋਰ—ਕਬਰ। ਆਜੁ—ਅੱਜ, ਇਸੇ ਜਨਮ ਵਿਚ। ਟਾਕਿਮ—ਰੋਕ, ਕਾਬੂ ਵਿਚ ਰੱਖ। ਕੂੰਜੜੀਆ—ਇੰਦਰੀਆਂ ਰੂਪੀ ਕੂੰਜਾਂ। ਮਨਹੁ ਮਚਿੰਦੜੀਆ—ਮਨ ਵਿਚ ਮਚਾਉਣ ਵਾਲੀਆਂ।

ਇਹ ਦੁਨੀਆਂ ਤਾਂ ਚਲੋ ਚਲੀ ਦਾ ਮੇਲਾ ਹੈ; ਇਥੇ ਕੋਈ ਵੀ ਸਦਾ ਲਈ ਨਹੀਂ ਰਿਹਾ। ਜਿਸ ਥਾਂ ਤੇ ਅਸੀਂ ਬੈਠੇ ਹਾਂ, ਉਥੇ ਸਾਥੋਂ ਪਹਿਲਾਂ ਕਈ ਪ੍ਰਾਣੀ ਬੈਠ ਕੇ ਚਲੇ ਗਏ ਹਨ :

ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ॥
ਜਿਸੁ ਆਸਣਿ ਹਮ ਬੈਠੇ, ਕੇਤੇ ਬੈਸਿ ਗਇਆ॥

(ਆਸਾ, ਪੰਨਾ ੪੮੮)

ਪਦ ਅਰਥ : ਹੈਯਾਤੀ—ਉਮਰ। ਥਿਰੁ—ਸਦਾ ਕਾਇਮ। ਆਸਣਿ—ਥਾਂ ਤੇ।

2. ਮੌਤ ਨਿਸ਼ਚਿਤ ਹੈ : ਮੌਤ ਤਾਂ ਅਵੱਸ਼ ਹੋਣੀ ਹੈ। ਇਸ ਨੂੰ ਟਾਲਿਆ ਨਹੀਂ ਜਾ ਸਕਦਾ :

ਜਿਤੁ ਦਿਹਾੜੈ ਧਨ ਵਰੀ, ਸਾਹੇ ਲਏ ਲਿਖਾਇ॥
ਮਲਕੁ ਜਿ ਕੰਨੀ ਸੁਣੀਦਾ, ਮੁਹੁ ਦੇਖਾਲੇ ਆਇ॥
ਜਿੰਦੁ ਨਿਮਾਣੀ ਕਢੀਐ, ਹਡਾ ਕੂ ਕੜਕਾਇ॥
ਸਾਹੇ ਲਿਖੇ ਨ ਚਲਨੀ, ਜਿੰਦੂ ਕੂੰ ਸਮਝਾਇ॥ (ਪੰਨਾ ੧੩੭੭)

ਪਦ ਅਰਥ : ਧਨ—(ਜੀਵ ਰੂਪੀ) ਇਸਤਰੀ। ਵਰੀ—ਵਿਆਹੀ ਜਾਏਗੀ (ਮੌਤ ਹੋਵੇਗੀ)। ਸਾਹੇ—ਵਿਆਹ ਦਾ ਸਾਹਾ, ਮੌਤ ਦਾ ਦਿਨ। ਮਲਕੁ—ਮੌਤ ਦਾ ਫ਼ਰਿਸ਼ਤਾ। ਨ ਚਲਨੀ—ਟਲ ਨਹੀਂ ਸਕਦੇ। ਜਿੰਦੂ ਕੂੰ—ਜਿੰਦ ਨੂੰ।

3. ਬੰਦਗੀ/ਭਗਤੀ : ਖ਼ੁਦਾ ਦੀ ਬੰਦਗੀ ਹੀ ਮੌਤ ਦਾ ਡਰ ਦੂਰ ਕਰ ਸਕਦੀ ਹੈ। ਇਸ ਲਈ ਪ੍ਰਭੂ ਤੋਂ ਬੰਦਗੀ ਦੀ ਦਾਤ ਹੀ ਮੰਗਣੀ ਚਾਹੀਦੀ ਹੈ; ਪ੍ਰਭੂ ਦਾ ਹੀ ਓਟ-ਆਸਰਾ ਲੈਣਾ ਚਾਹੀਦਾ ਹੈ :

ਤੇਰੀ ਪਨਹ ਖੁਦਾਇ ਤੂੰ ਬਖਸੰਦਗੀ॥
ਸੇਖ ਫਰੀਦੈ ਖੈਰੁ ਦੀਜੈ ਬੰਦਗੀ॥ (ਆਸਾ, ਪੰਨਾ ੪੮੮)

ਪਦ ਅਰਥ : ਪਨਹਿ—ਪਨਾਹ, ਓਟ। ਖੁਦਾਇ—ਹੇ ਖ਼ੁਦਾ, ਹੇ ਪ੍ਰਭੂ! ਬਖਸੰਦਗੀ—ਬਖ਼ਸ਼ਣ ਵਾਲਾ।

ਬੰਦਗੀ ਲਈ ਘਰ-ਬਾਰ ਛੱਡ ਕੇ ਜੰਗਲਾਂ ਵਿਚ ਜਾਣ ਦੀ ਲੋੜ ਨਹੀਂ ਕਿਉਂਕਿ ਜਿਸ ਖ਼ੁਦਾ ਦੀ ਬੰਦਗੀ ਕਰਨੀ ਹੈ, ਉਹ ਤਾਂ ਮਨੁੱਖ ਦੇ ਹਿਰਦੇ ਵਿਚ ਵਸਦਾ ਹੈ :

ਫਰੀਦਾ ਜੰਗਲੁ ਜੰਗਲੁ ਕਿਆ ਭਵਹਿ, ਵਣਿ ਕੰਡਾ ਮੋੜੇਹਿ॥
ਵਸੀ ਰਬੁ ਹਿਆਲੀਐ, ਜੰਗਲੁ ਕਿਆ ਢੂਢੇਹਿ॥ ੧੯॥

(ਪੰਨਾ ੧੩੭੮)

ਪਦ ਅਰਥ : ਕਿਆ ਭਵਹਿ—ਕਿਉਂ ਭਟਕਦਾ ਹੈਂ? ਮੋੜੇਹਿ—ਲਿਤਾੜਦਾ ਹੈਂ। ਵਸੀ—ਵਸਦਾ ਹੈ। ਹਿਆਲੀਐ—ਹਿਰਦੇ ਵਿਚ।

4. ਗੁਰੂ ਦੀ ਅਗਵਾਈ : ਬੰਦਗੀ ਦੀ ਲੋੜ, ਲਾਭ ਤੇ ਬੰਦਗੀ ਕਰਨ ਦਾ ਢੰਗ-ਤਰੀਕਾ ਗੁਰੂ ਨੂੰ ਹੀ ਪਤਾ ਹੈ। ਇਸ ਲਈ ਗੁਰੂ ਦੇ ਦੱਸੇ ਰਾਹ ਤੇ ਹੀ ਚੱਲਣਾ ਚਾਹੀਦਾ ਹੈ :

ਬੋਲੀਐ ਸਚੁ ਧਰਮੁ, ਝੂਠੁ ਨ ਬੋਲੀਐ॥
ਜੋ ਗੁਰੁ ਦਸੈ ਵਾਟ, ਮੁਰੀਦਾ ਜੋਲੀਐ॥ (ਆਸਾ, ਪੰਨਾ ੪੮੮)

ਪਦ ਅਰਥ : ਵਾਟ—ਰਸਤਾ। ਮੁਰੀਦਾ—ਮੁਰੀਦਾਂ (ਸਿੱਖਾਂ) ਵਾਂਗ, ਸਿੱਖ ਬਣ ਕੇ। ਜੋਲੀਐ—ਤੁਰਨਾ ਚਾਹੀਦਾ ਹੈ।

5. ਪ੍ਰਭੂ ਤੋਂ ਵਿਛੋੜਾ : ਪ੍ਰਭੂ ਦੀ ਭਗਤੀ ਵਿਚ ਉਹ ਹੀ ਲੱਗ ਸਕਦਾ ਹੈ, ਜਿਸ ਨੂੰ (ਗੁਰੂ ਦੀ ਸ਼ਰਨ ਵਿਚ ਆ ਕੇ) ਇਹ ਅਹਿਸਾਸ ਹੋ ਜਾਂਦਾ ਹੈ ਕਿ ਉਹ ਪ੍ਰਭੂ ਤੋਂ ਵਿਛੜਿਆ ਹੋਇਆ ਹੈ। ਇਹ ਅਹਿਸਾਸ ਹੀ ਮਨੁੱਖ ਦੇ ਮਨ ਵਿਚ ਪ੍ਰਭੂ-ਪ੍ਰੀਤ ਅਤੇ ਵੈਰਾਗ ਪੈਦਾ ਕਰਦਾ ਹੈ। ਫਿਰ ਮਨੁੱਖ ਦੀ ਦਸ਼ਾ ਕੁਝ ਇਸ ਤਰ੍ਹਾਂ ਦੀ ਹੋ ਜਾਂਦੀ ਹੈ :

ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ॥
ਬਾਵਲਿ ਹੋਈ ਸੋ ਸਹੁ ਲੋਰਉ॥
ਤੈ ਸਹਿ ਮਨ ਮਹਿ ਕੀਆ ਰੋਸੁ॥
ਮੁਝੁ ਅਵਗਨ ਸਹ ਨਾਹੀ ਦੋਸੁ॥

(ਸੂਹੀ, ਪੰਨਾ ੭੯੪)

ਪਦ ਅਰਥ : ਤਪਿ ਤਪਿ—ਖਪ ਖਪ ਕੇ, ਦੁਖੀ ਹੋ ਕੇ। ਲੁਹਿ ਲੁਹਿ—ਤੜਫ਼-ਤੜਫ਼ ਕੇ। ਹਾਥ ਮਰੋਰਉ—ਮੈਂ ਹੱਥ ਮਲਦੀ ਹਾਂ, ਪਛਤਾਉਂਦੀ ਹਾਂ। ਬਾਵਲਿ—ਕਮਲੀ, ਝੱਲੀ। ਲੋਰਉ—ਲੱਭਦੀ ਹਾਂ। ਸਹਿ—ਪਤੀ ਨੇ। ਰੋਸੁ—ਗੁੱਸਾ।

ਸਹ—ਖਸਮ ਦਾ।

ਵਿਛੋੜਾ, ਪ੍ਰਭੂ-ਮਿਲਾਪ ਦਾ ਕਾਰਨ ਬਣਦਾ ਹੈ। ਇਸ ਲਈ ਫ਼ਰੀਦ ਜੀ ਵਿਛੋੜੇ ਨੂੰ ਬੜਾ ਉੱਚਾ ਦਰਜਾ ਦਿੰਦੇ ਹਨ; ਜਿਸ ਸਰੀਰ ਅੰਦਰ ਪ੍ਰਭੂ ਦੇ ਵਿਛੋੜੇ ਦਾ ਅਹਿਸਾਸ ਨਹੀਂ ਹੈ, ਉਸ ਸਰੀਰ ਨੂੰ ਤਾਂ ਸ਼ਮਸ਼ਾਨਘਾਟ ਸਮਝੋ (ਜਿਥੇ ਰਹਿਣ ਵਾਲੀ ਰੂਹ ਵਿਕਾਰਾਂ ਵਿਚ ਸੜ ਰਹੀ ਹੈ) :

**ਬਿਰਹਾ ਬਿਰਹਾ ਆਖੀਐ, ਬਿਰਹਾ ਤੂ ਸੁਲਤਾਨੁ ॥**

**ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥ ੩੬ ॥**

*(ਪੰਨਾ ੧੩੭੯)*

**ਪਦ ਅਰਥ :** ਬਿਰਹਾ—ਵਿਛੋੜਾ। ਸੁਲਤਾਨੁ—ਬਾਦਸ਼ਾਹ। ਮਸਾਨੁ—ਸ਼ਮਸ਼ਾਨਘਾਟ।

6. **ਵਿਕਾਰ :** ਕਾਮ, ਕ੍ਰੋਧ ਆਦਿਕ ਵਿਕਾਰ ਮਨੁੱਖ ਦੀ ਪ੍ਰਭੂ ਤੋਂ ਦੂਰੀ ਦਾ ਕਾਰਨ ਬਣਦੇ ਹਨ। ਇਹ ਮਨੁੱਖ ਦੇ ਅਧਿਆਤਮ ਬਲ ਦਾ ਨਾਸ ਕਰ ਦਿੰਦੇ ਹਨ। ਮਨੁੱਖ ਵਿਚਾਰਾ ਇਕੱਲਾ ਹੈ, ਇਸ ਨੂੰ ਫ਼ਸਾਉਣ ਵਾਲੇ ਵਿਕਾਰ ਅਨੇਕਾਂ ਹਨ :

**ਸਰਵਰਿ ਪੰਖੀ ਹੇਕੜੋ, ਫਾਹੀਵਾਲ ਪਚਾਸ ॥**

**ਇਹੁ ਤਨੁ ਲਹਰੀ ਗਡੁ ਥਿਆ, ਸਚੇ ਤੇਰੀ ਆਸ ॥ ੧੨੫ ॥**

*(ਪੰਨਾ ੧੩੮੪)*

**ਪਦ ਅਰਥ :** ਸਰਵਰ—ਜਗਤ ਰੂਪ ਸਰੋਵਰ (ਤਲਾਬ)। ਹੇਕੜੋ—ਇਕੋ ਹੀ, ਇਕੱਲਾ। ਗਡੁ ਥਿਆ—ਫਸ ਗਿਆ ਹੈ। ਲਹਰੀ—(ਵਿਕਾਰਾਂ ਦੀਆਂ) ਲਹਿਰਾਂ ਵਿਚ।

**ਫਰੀਦਾ ਤਨੁ ਸੁਕਾ, ਪਿੰਜਰੁ ਥੀਆ, ਤਲੀਆਂ ਖੂੰਡਹਿ ਕਾਗ ॥**
**ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥ ੯੦ ॥**

*(ਪੰਨਾ ੧੩੮੨)*

**ਪਦ ਅਰਥ :** ਕਾਗ—ਕਾਂ, ਵਿਕਾਰ, ਦੁਨਿਆਵੀ ਪਦਾਰਥਾਂ ਦੇ ਚਸਕੇ। ਖੂੰਡਹਿ—ਠੂੰਗ ਰਹੇ ਹਨ, ਨੋਚ ਰਹੇ ਹਨ। ਅਜੈ—ਅਜੇ ਵੀ (ਜਦੋਂ ਕਿ ਸਰੀਰ ਦੁਨੀਆਂ ਦੇ ਭੋਗ, ਭੋਗ-ਭੋਗ ਕੇ ਆਪਣੀ ਸੱਤਿਆ ਵੀ ਗਵਾ ਬੈਠਾ ਹੈ)। ਨ ਬਾਹੁੜਿਓ—ਨਹੀਂ ਪੁੱਜਾ, ਨਹੀਂ ਤ੍ਰੁੱਠਾ, ਮੇਰੇ ਤੇ ਤਰਸ ਨਹੀਂ ਕੀਤਾ।

7. **ਸੰਸਾਰ ਦੇ ਪਦਾਰਥ :** ਵਿਕਾਰਾਂ ਦੀ ਤਰ੍ਹਾਂ ਸੰਸਾਰ ਤੇ ਪਦਾਰਥ ਤੇ ਉਨ੍ਹਾਂ ਦਾ ਮੋਹ ਵੀ ਪ੍ਰਭੂ ਤੋਂ ਦੂਰੀ ਦਾ ਕਾਰਨ ਬਣਦਾ ਹੈ। ਇਹ ਸਭ ਮਾਇਆ-ਰੂਪ ਹਨ, ਛਲਾਵਾ ਹਨ। ਇਨ੍ਹਾਂ ਦੇ ਪਿਆਰ ਵਿਚ ਫਸ ਕੇ, ਮਨੁੱਖ ਪ੍ਰਭੂ-ਪ੍ਰੀਤ ਤੋਂ ਖਾਲੀ ਹੋ ਜਾਂਦਾ ਹੈ; ਉਹ ਇਹ ਸਭ ਭੁੱਲ ਜਾਂਦਾ ਹੈ ਕਿ ਵੱਡੇ-ਵੱਡੇ ਰਾਜੇ-ਮਹਾਰਾਜੇ, ਅਮੀਰ, ਮਹਿਲ-ਮਾੜੀਆਂ ਦੇ ਮਾਲਕ ਵੀ ਮੌਤ ਦੇ ਮੂੰਹ ਵਿਚ ਜਾ ਪੈਂਦੇ ਹਨ। ਸਾਰਾ

ਧਨ-ਮਾਲ ਇਥੇ ਹੀ ਰਹਿ ਜਾਂਦਾ ਹੈ :

ਪਾਸਿ ਦਮਾਮੇ, ਛਤੁ ਸਿਰਿ, ਭੇਰੀ ਸਡੋ ਰਡ॥
ਜਾਇ ਸੁਤੇ ਜੀਰਾਣ ਮਹਿ, ਥੀਏ ਅਤੀਮਾ ਗਡ॥ ੪੫॥

(ਪੰਨਾ ੧੩੮੦)

ਪਦ ਅਰਥ : ਪਾਸਿ—(ਜਿਨ੍ਹਾਂ ਦੇ) ਕੋਲ। ਦਮਾਮੇ—ਧੌਂਸੇ, ਨਗਾਰੇ। ਛਤੁ ਸਿਰਿ—ਸਿਰ ਦੇ ਉੱਤੇ ਛਤਰ (ਝੂਲਦਾ ਸੀ)। ਭੇਰੀ—ਤੂਤੀਆਂ (ਵਾਜੇ), ਸਡੋ—ਸੱਦ। ਰਡ—ਉਸਤਤੀ ਗਾਉਣ ਲਈ ਵਰਤਿਆ ਜਾਂਦਾ ਛੰਦ। ਜੀਰਾਣ—ਸ਼ਮਸ਼ਾਨਘਾਟ। ਅਤੀਮ—ਯਤੀਮ। ਗਡ ਥੀਏ—ਰਲ ਗਏ।

ਫਰੀਦਾ ਮੰਡਪ ਮਾਲੁ ਨ ਲਾਇ, ਮਰਗ ਸਤਾਣੀ ਚਿਤਿ ਧਰਿ॥
ਸਾਈ ਜਾਇ ਸਮ੍ਾਲਿ, ਜਿਥੈ ਹੀ ਤਉ ਵੰਞਣਾ॥ ੫੮॥

(ਪੰਨਾ ੧੩੮੦-੮੧)

ਪਦ ਅਰਥ : ਮਰਗ—ਮੌਤ। ਸਤਾਣੀ—ਬਲਵਾਨ। ਸਾਈ—ਉਹੀ। ਜਾਇ—ਥਾਂ। ਸਮ੍ਾਲਿ—ਯਾਦ ਰੱਖ। ਮੰਡਪ—ਮਹਿਲ-ਮਾੜੀਆਂ। ਮਾਲੁ—ਧਨ।

8. ਪ੍ਰਭੂ-ਪ੍ਰੀਤ : ਪ੍ਰਭੂ-ਪ੍ਰੀਤ ਮਨੁੱਖ ਨੂੰ ਪ੍ਰਭੂ ਵਰਗਾ ਬਣਾ ਦਿੰਦੀ ਹੈ। ਇਸ ਲਈ ਭਗਤ-ਜਨ ਪ੍ਰਭੂ-ਪ੍ਰੀਤ ਨੂੰ ਆਪਣੇ ਜੀਵਨ ਦਾ ਆਧਾਰ ਮੰਨਦੇ ਹਨ। ਪ੍ਰਭੂ-ਪ੍ਰੀਤ ਤੋਂ ਬਿਨਾਂ ਜੀਵਨ (ਜ਼ਿੰਦਗੀ) ਦਾ ਕੋਈ ਅਰਥ ਨਹੀਂ; ਪ੍ਰੀਤ ਤੋਂ ਸੱਖਣੇ ਮਨੁੱਖ ਤਾਂ ਆਤਮਕ ਮੌਤੇ ਮਰ ਚੁਕੇ ਹੁੰਦੇ ਹਨ। ਪ੍ਰਭੂ ਦੇ ਆਸ਼ਕਾਂ ਦੇ ਮਨ ਵਿਚ ਸੰਸਾਰਕ ਪਦਾਰਥਾਂ ਦਾ ਲਾਲਚ ਨਹੀਂ ਹੁੰਦਾ; ਉਹ ਪ੍ਰਭੂ ਦੇ ਦੀਦਾਰ ਲਈ ਤਨ, ਮਨ, ਧਨ ਵਾਰਨ ਲਈ ਤਿਆਰ ਹੋ ਜਾਂਦੇ ਹਨ :

ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ।
ਫਰੀਦਾ ਕਿਤੀ ਜੋਬਨ ਪ੍ਰੀਤਿ ਬਿਨੁ, ਸੁਕਿ ਗਏ ਕੁਮਲਾਇ॥ ੩੪॥

(ਪੰਨਾ ੧੩੭੯)

ਫਰੀਦਾ ਗਲੀਏ ਚਿਕੜੁ ਦੂਰਿ ਘਰੁ, ਨਾਲਿ ਪਿਆਰੇ ਨੇਹੁ॥
ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ॥ ੨੪ ।
ਭਿਜਉ ਸਿਜਉ ਕੰਬਲੀ, ਅਲਹ ਵਰਸਉ ਮੇਹੁ॥
ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥ ੨੫॥

(ਪੰਨਾ ੧੩੭੯)

ਫਰੀਦਾ ਜਾ ਲਬੁ ਤਾ ਨੇਹੁ ਕਿਆ, ਲਬੁ ਤ ਕੂੜਾ ਨੇਹੁ॥
ਕਿਚਰੁ ਝਤਿ ਲਘਾਈਐ, ਛਪਰਿ ਤੂਟੈ ਮੇਹੁ॥ ੧੮॥

(ਪੰਨਾ ੧੩੭੯)

ਪਦ ਅਰਥ : ਲਬੁ—ਲਾਲਚ। ਨੇਹੁ ਕਿਆ—ਕਾਹਦਾ ਪਿਆਰ ? ਭਾਵ, ਅਸਲ ਪਿਆਰ ਨਹੀਂ। ਕਿਚਰੁ—ਕਿੰਨਾ ਚਿਰ। ਝਤਿ—ਸਮਾਂ। ਛਪਰਿ ਤੁਟੈ—ਟੁੱਟੇ ਹੋਏ ਛੱਪਰ ਉੱਤੇ। ਮੇਹੁ—ਮੀਂਹ।

9. ਅੰਮ੍ਰਿਤ-ਵੇਲਾ : ਅੰਮ੍ਰਿਤ ਵੇਲਾ ਹੀ ਖ਼ੁਦਾ ਦੀ ਬੰਦਗੀ ਦਾ ਸਮਾਂ ਹੈ। ਜਿਹੜੇ ਮਨੁੱਖ ਅੰਮ੍ਰਿਤ ਵੇਲਾ ਸੌਂ ਕੇ ਹੀ ਗੁਜ਼ਾਰ ਦਿੰਦੇ ਹਨ, ਉਹ ਆਤਮਕ-ਮੌਤੇ ਮਰ ਚੁਕੇ ਹੁੰਦੇ ਹਨ :

ਉਠੁ ਫਰੀਦਾ, ਉਜੂ ਸਾਜਿ, ਸੁਬਹ ਨਿਵਾਜ ਗੁਜਾਰਿ ॥
ਜੋ ਸਿਰੁ ਸਾਂਈ ਨਾ ਨਿਵੈ, ਸੋ ਸਿਰੁ ਕਪਿ ਉਤਾਰਿ ॥ ੭੧ ॥

(ਪੰਨਾ ੧੩੮੧)

ਪਦ ਅਰਥ : ਉਜੂ ਸਾਜਿ—ਉਜੂ ਕਰ, ਮੂੰਹ-ਹੱਥ ਧੋ ਲੈ। ਸੁਬਹ—ਸਵੇਰ ਦੀ। ਕਪਿ—ਕੱਟ ਦੇ।

ਫ਼ਰੀਦਾ ਪਿਛਲ ਰਾਤਿ ਨ ਜਾਗਿਓਹਿ, ਜੀਵਦੜੋ ਮੁਇਓਹਿ ॥
ਜੇ ਤੈ ਰਬੁ ਵਿਸਾਰਿਆ, ਤ ਰਬਿ ਨ ਵਿਸਰਿਓਹਿ ॥ ੧੦੭ ॥

(ਪੰਨਾ ੧੩੮੩)

ਪਦ ਅਰਥ : ਪਿਛਲ ਰਾਤਿ—ਅੰਮ੍ਰਿਤ ਵੇਲੇ। ਰਬਿ ਨ ਵਿਸਰਿਓਹਿ—ਰੱਬ ਨੇ ਤੈਨੂੰ ਨਹੀਂ ਭੁਲਾਇਆ (ਭਾਵ, ਪਰਮਾਤਮਾ ਹਰ ਸਮੇਂ ਤੇਰੇ ਅਮਲਾਂ ਨੂੰ ਵੇਖ ਰਿਹਾ ਹੈ)।

10. ਨਾਮ-ਹੀਣਤਾ : ਜਿਹੜੇ ਮਨੁੱਖ ਪ੍ਰਭੂ ਦਾ ਨਾਮ-ਸਿਮਰਨ ਨਹੀਂ ਕਰਦੇ, ਉਸ ਦੀ ਯਾਦ ਵਿਚ ਨਹੀਂ ਜੁੜਦੇ ਅਥਵਾ ਉਸ ਦੀ ਸਿਫ਼ਤ-ਸਾਲਾਹ ਨਹੀਂ ਕਰਦੇ, ਉਹ ਲੋਕ-ਪਰਲੋਕ ਦੋਹਾਂ ਵਿਚ ਹੀ ਦੁੱਖਾਂ ਵਿਚ ਘਿਰੇ ਰਹਿੰਦੇ ਹਨ :

ਫਰੀਦਾ ਤਿਨਾ ਮੁਖ ਡਰਾਵਣੇ, ਜਿਨਾ ਵਿਸਾਰਿਓਨੁ ਨਾਉ ॥
ਐਥੇ ਦੁਖ ਘਣੇਰਿਆ, ਅਗੈ ਠਉਰ ਨ ਠਾਉ ॥ ੧੦੬ ॥

(ਪੰਨਾ ੧੩੮੩)

ਪਦ ਅਰਥ : ਐਥੇ—ਇਸ ਜੀਵਨ (ਲੋਕ) ਵਿਚ। ਘਣੇਰਿਆ—ਬਹੁਤ। ਠਉਰ—ਟਿਕਾਣਾ। ਠਾਉ—ਥਾਂ।

11. ਸਾਧ-ਸੰਗਤ : ਸਾਧ-ਸੰਗਤ ਵਿਚ ਅਥਵਾ ਗੁਰਮੁਖਾਂ ਦੀ ਸੰਗਤ ਵਿਚ ਧਰਮੀ ਜੀਵਨ ਦੀ ਜਾਚ ਆਉਂਦੀ ਹੈ ਤੇ ਪ੍ਰਭੂ ਨਾਲ ਮਿਲਾਪ ਹੁੰਦਾ ਹੈ :

ਵਿਧਣ ਖੂਹੀ ਮੁੰਧ ਇਕੇਲੀ ॥
ਨਾ ਕੋ ਸਾਥੀ ਨਾ ਕੋ ਬੇਲੀ ॥
ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ ॥
ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ ॥ (ਸੂਹੀ, ਪੰਨਾ ੭੯੪)

ਪਦ ਅਰਥ : ਵਿਧਣ—ਕੰਬਾਉਣ ਵਾਲੀ, ਭਿਆਨਕ। ਖੂਹੀ—ਜਗਤ ਰੂਪ ਖੂਹੀ। ਮੁੰਧ—ਇਸਤਰੀ। ਬੇਲੀ—ਮਦਦਗਾਰ।

12. ਸ਼ੁਭ ਕਰਮ : ਬੰਦਗੀ ਕਰਨ ਵਾਲਾ ਇਨਸਾਨ ਉਹੀ ਕੰਮ ਕਰਦਾ ਹੈ, ਜੋ ਪ੍ਰਭੂ ਨੂੰ ਚੰਗੇ ਲਗਦੇ ਹਨ, ਤਾਂ ਕਿ ਪ੍ਰਭੂ ਦੇ ਅੱਗੇ ਸ਼ਰਮਸਾਰ ਨਾ ਹੋਣਾ ਪਵੇ। ਇਸ ਦੇ ਉਲਟ ਮਨਮੁਖ ਵਿਅਕਤੀ ਕੰਮ ਤਾਂ ਭੈੜੇ ਕਰਦਾ ਹੈ, ਪਰ ਉਨ੍ਹਾਂ ਦਾ ਫ਼ਲ ਚੰਗਾ ਜਾਂ ਸੁਖ ਦੇਣ ਵਾਲਾ ਚਾਹੁੰਦਾ ਹੈ (ਪਰ ਇਹ ਸੰਭਵ ਨਹੀਂ) :

ਫਰੀਦਾ ਜਿਨੀ ਕੰਮੀ ਨਾਹਿ ਗੁਣ, ਤੇ ਕੰਮੜੇ ਵਿਸਾਰਿ॥
ਮਤੁ ਸਰਮਿੰਦਾ ਥੀਵਹੀ, ਸਾਂਈ ਦੈ ਦਰਬਾਰਿ॥ ੫੯॥

(ਪੰਨਾ ੧੩੮੧)

ਫਰੀਦਾ ਲੋੜੈ ਦਾਖ ਬਿਜਉਰੀਆਂ, ਕਿਕਰਿ ਬੀਜੈ ਜਟੁ॥
ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥ ੨੩ ॥ (ਪੰਨਾ ੧੩੭੯)

ਪਦ ਅਰਥ : ਬਿਜਉਰੀਆਂ—ਬਿਜੌਰ ਦੇ ਇਲਾਕੇ ਦੀਆਂ। ਦਾਖ—ਛੋਟਾ ਅੰਗੂਰ। ਕਿਕਰਿ—ਉਹ ਦਰਖ਼ਤ ਜਿਸ ਨੂੰ ਕੰਡੇ ਲਗਦੇ ਹਨ। ਹੰਢੈ—ਫਿਰਦਾ ਹੈ। ਪੈਧਾ ਲੋੜੈ—ਪਹਿਨਣਾ ਚਾਹੁੰਦਾ ਹੈ। ਪਟੁ—ਰੇਸ਼ਮ।

13. ਮਿੱਠਾ ਬੋਲਣਾ : ਅਜਿਹੇ ਬਚਨ ਬੋਲਣੇ ਚਾਹੀਦੇ ਹਨ, ਜਿਨ੍ਹਾਂ ਨੂੰ ਸੁਣ ਕੇ ਸਭ ਨੂੰ ਪ੍ਰਸੰਨਤਾ ਹੋਵੇ। ਸਭਨਾਂ ਵਿਚ ਪ੍ਰਭੂ ਦੀ ਜੋਤਿ ਹੈ, ਇਸ ਲਈ ਕਿਸੇ ਪ੍ਰਤਿ ਵੀ ਮੰਦਾ ਬੋਲ ਨਹੀਂ ਬੋਲਣਾ ਚਾਹੀਦਾ; ਕਿਸੇ ਦਾ ਦਿਲ ਨਹੀਂ ਦੁਖਾਉਣਾ ਚਾਹੀਦਾ :

ਇਕੁ ਫਿਕਾ ਨ ਗਾਲਾਇ, ਸਭਨਾ ਮੈ ਸਚਾ ਧਣੀ॥
ਹਿਆਉ ਨ ਕੈਹੀ ਠਾਹਿ, ਮਾਣਕ ਸਭ ਅਮੋਲਵੇ॥ ੧੨੯॥

(ਪੰਨਾ ੧੩੮੪)

ਪਦ ਅਰਥ : ਇਕੁ—ਇਕ ਵੀ ਬਚਨ। ਗਾਲਾਇ—ਬੋਲ। ਧਣੀ—ਮਾਲਕ, ਪ੍ਰਭੂ। ਹਿਆਉ—ਹਿਰਦਾ। ਕੈਹੀ—ਕਿਸੇ ਦਾ ਵੀ। ਠਾਹਿ—ਢਾਹ। ਮਾਣਕ—ਮੋਤੀ, ਮੋਤੀਆਂ ਵਰਗੇ ਅਮੁੱਲੇ ਜੀਵ।

ਸਭਨਾ ਮਨ ਮਾਣਿਕ, ਠਾਹਣੁ ਮੂਲਿ ਮਚਾਂਗਵਾ॥
ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀ ਦਾ ॥ ੧੩੦॥

(ਪੰਨਾ ੧੩੮੪)

ਪਦ ਅਰਥ : ਮੂਲਿ—ਉੱਕਾ ਹੀ। ਮਚਾਂਗਵਾ—ਚੰਗਾ ਨਹੀਂ। ਤਉ—ਤੈਨੂੰ।

14. ਨਿਮਰਤਾ : ਸੰਸਾਰ ਵਿਚ ਨਿਰ-ਹੰਕਾਰ ਹੋ ਕੇ, ਸਭ ਦੇ ਚਰਨਾਂ ਦੀ ਧੂੜ ਬਣ ਕੇ ਰਹਿਣਾ ਚਾਹੀਦਾ ਹੈ :

**ਫਰੀਦਾ ਥੀਉ ਪਵਾਹੀ ਦਭੁ ॥**
**ਜੇ ਸਾਂਈ ਲੋੜਹਿ ਸਭੁ ॥**
**ਇਕੁ ਛਿਜਹਿ, ਬਿਆ ਲਤਾੜੀਅਹਿ ॥**
**ਤਾ ਸਾਈ ਦੈ ਦਰਿ ਵਾੜੀਅਹਿ ॥ ੧੬ ॥** *(ਪੰਨਾ ੧੩੭੮)*

**ਪਦ ਅਰਥ : ਥੀਉ**—ਹੋ ਜਾ। **ਪਵਾਹੀ**—ਰਸਤੇ ਦੀ। **ਦਭੁ**—ਘਾਹ। **ਇਕੁ**—ਇਕ ਨੂੰ, ਕਿਸੇ ਦੱਭ ਦੇ ਬੂਟੇ ਨੂੰ। **ਬਿਆ**—ਕੋਈ ਹੋਰ (ਬੂਟਾ)।

15. **ਖ਼ਿਮਾ :** ਕਿਸੇ ਦੇ ਔਗੁਣਾਂ ਨੂੰ ਨਾ ਚਿਤਾਰਨਾ ਤੇ ਉਸ ਨੂੰ ਖ਼ਿਮਾ ਕਰ ਦੇਣਾ ਇਕ ਵੱਡਾ ਗੁਣ ਹੈ। ਭਗਤ-ਜਨ ਤਾਂ ਬੁਰਾ ਕਰਨ ਵਾਲੇ ਦਾ ਵੀ ਭਲਾ ਕਰਦੇ ਹਨ :

**ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ ॥**
**ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ ॥ ੭ ॥** *(ਪੰਨਾ ੧੩੭੮)*

**ਪਦ ਅਰਥ : ਘੁੰਮਿ**—ਘੁੰਮ ਕੇ, ਪਰਤ ਕੇ। **ਆਪਨੜੈ ਘਰਿ**—ਆਪਣੇ ਸੁਹਣੇ ਘਰ ਵਿਚ (ਉੱਚੀ ਆਤਮਕ ਅਵਸਥਾ ਵਿਚ)। **ਜਾਈਐ**—ਜਾਈਦਾ ਹੈ।

**ਫਰੀਦਾ ਬੁਰੇ ਦਾ ਭਲਾ ਕਰਿ, ਗੁਸਾ ਮਨਿ ਨ ਹਢਾਇ ॥**
**ਦੇਹੀ ਰੋਗੁ ਨ ਲਗਈ, ਪਲੈ ਸਭੁ ਕਿਛੁ ਪਾਇ ॥ ੭੮ ॥**
*(ਪੰਨਾ ੧੩੮੧-੧੩੮੨)*

16. **ਸਬਰ-ਸੰਤੋਖ :** ਸਬਰ-ਸੰਤੋਖ ਵਿਚ ਰਹਿਣ ਵਾਲਾ ਮਨੁੱਖ ਖੁਲ੍ਹੇ-ਦਿਲ ਵਾਲਾ ਹੋ ਜਾਂਦਾ ਹੈ। ਉਹ ਦੂਸਰਿਆਂ ਦੀ ਤਰੱਕੀ ਨੂੰ ਵੇਖ ਕੇ ਸੜਦਾ ਨਹੀਂ, ਸਗੋਂ ਖ਼ੁਸ਼ ਹੋ ਜਾਂਦਾ ਹੈ। ਉਹ ਲਾਲਚੀ ਬਿਰਤੀ ਤਿਆਗ ਕੇ ਆਪਣੀਆਂ ਲੋੜਾਂ/ਇੱਛਾਵਾਂ ਤੇ ਕਾਬੂ ਪਾਉਂਦਾ ਹੈ, ਧੀਰਜ ਵਿਚ ਰਹਿੰਦਾ ਹੈ ਤੇ ਹਮੇਸ਼ਾ ਪ੍ਰਸੰਨ-ਚਿੱਤ ਰਹਿੰਦਾ ਹੈ :

**ਸਬਰੁ ਏਹੁ ਸੁਆਉ, ਜੇ ਤੂੰ ਬੰਦਾ ਦਿੜੁ ਕਰਹਿ ॥**
**ਵਧਿ ਥੀਵਹਿ ਦਰੀਆਉ, ਟੁਟਿ ਨ ਥੀਵਹਿ ਵਾਹੜਾ ॥ ੧੧੭ ॥**
*(ਪੰਨਾ ੧੩੮੪)*

**ਪਦ ਅਰਥ : ਸੁਆਉ**—ਸੁਆਰਥ, ਨਿਸ਼ਾਨਾ। **ਬੰਦਾ**—ਹੇ ਬੰਦੇ! **ਵਧਿ**—ਵਧ ਕੇ। **ਥੀਵਹਿ ਦਰੀਆਉ**—ਦਰਿਆ (ਵਾਂਗ ਵਿਸ਼ਾਲ) ਹੋ ਜਾਵੇਂਗਾ। **ਟੁਟਿ**—ਟੁੱਟ ਕੇ, ਘਟ ਕੇ। **ਵਾਹੜਾ**—ਨਿੱਕਾ ਜਿਹਾ ਵਹਿਣ, ਨਾਲਾ।

17. **ਸਵੈ-ਪੜਚੋਲ :** ਸੱਚਾ ਧਰਮੀ ਮਨੁੱਖ ਸਦਾ ਹੀ ਆਪਣੀ ਪੜਚੋਲ ਕਰਦਾ ਰਹਿੰਦਾ ਹੈ—ਇਹ ਵੇਖਣ ਲਈ ਕਿ ਉਹ ਧਰਮ ਦੇ ਰਸਤੇ ਤੇ ਹੀ ਚੱਲ ਰਿਹਾ ਹੈ, ਜਾਂ ਉਸ ਵਿਚ ਕੋਈ ਕਮਜ਼ੋਰੀ ਆ ਗਈ ਹੈ। ਉਹ ਹੋਰਨਾਂ ਦੇ ਐਬ (ਔਗੁਣ)

ਨਹੀਂ ਲੱਭਦਾ, ਸਗੋਂ ਆਪ ਹੋਰ ਚੰਗਾ ਬਣਨ ਦੀ ਕੋਸ਼ਿਸ਼ ਕਰਦਾ ਹੈ। ਉਹ ਸੱਚ-ਧਰਮ ਦੇ ਨਾਲ ਜੁੜਦਾ ਹੈ ਤੇ ਪਖੰਡਾਂ ਦਾ ਤਿਆਗ ਕਰਦਾ ਹੈ :

**ਫਰੀਦਾ ਜੇ ਤੂ ਅਕਲਿ ਲਤੀਫੁ, ਕਾਲੇ ਲਿਖੁ ਨ ਲੇਖ॥**

**ਆਪਨੜੇ ਗਿਰੀਵਾਨ ਮਹਿ, ਸਿਰੁ ਨੀਵਾਂ ਕਰਿ ਦੇਖੁ॥ ੬॥**

*(ਪੰਨਾ ੧੩੭੮)*

**ਪਦ ਅਰਥ :** **ਅਕਲਿ ਲਤੀਫੁ**—ਬਰੀਕ ਸਮਝ ਵਾਲਾ, ਸਮਝਦਾਰ। **ਕਾਲੇ ਲੇਖੁ**—(ਹੋਰਨਾਂ ਦੇ) ਮੰਦੇ ਕਰਮਾਂ ਦਾ ਲੇਖਾ। **ਗਿਰੀਵਾਨ**—ਬੁੱਕਲ।

**18. ਧਰਮ ਦੀ ਕਿਰਤ :** ਮਨੁੱਖ ਨੂੰ ਧਰਮ ਦੀ ਕਿਰਤ, ਮਿਹਨਤ ਦੀ ਕਮਾਈ, ਹੀ ਕਰਨੀ ਚਾਹੀਦੀ ਹੈ; ਭਾਵੇਂ ਉਸ ਨਾਲ ਰੁੱਖੀ-ਸੁੱਕੀ ਰੋਟੀ ਹੀ ਪ੍ਰਾਪਤ ਹੋਵੇ :

**ਫਰੀਦਾ ਰੋਟੀ ਮੇਰੀ ਕਾਠ ਕੀ, ਲਾਵਣੁ ਮੇਰੀ ਭੁਖ॥**

**ਜਿਨਾ ਖਾਧੀ ਚੋਪੜੀ, ਘਣੇ ਸਹਿਨਗੇ ਦੁਖ ॥ ੨੮ ॥** *(ਪੰਨਾ ੧੩੭੯)*

**ਅਰਥ :** ਹੇ ਫ਼ਰੀਦ! (ਆਪਣੇ ਹੱਥਾਂ ਦੀ ਕਮਾਈ ਹੋਈ) ਮੇਰੀ ਰੁੱਖੀ-ਮਿੱਸੀ (ਭਾਵ, ਸਾਦਾ) ਰੋਟੀ ਹੈ। ਮੇਰੀ ਭੁੱਖ ਹੀ ਇਸ ਰੋਟੀ ਦੇ ਨਾਲ ਸਲੂਣਾ (ਸਬਜ਼ੀ) ਹੈ। ਜਿਹੜੇ ਮਨੁੱਖ ਚੰਗੀ-ਚੋਖੀ ਖਾਂਦੇ ਹਨ (ਭਾਵ—ਚਸਕਿਆਂ ਵਿਚ ਪਏ ਹੋਏ ਹਨ), ਉਹ ਬੜੇ ਕਸ਼ਟ ਸਹਿੰਦੇ ਹਨ।

**ਰੁਖੀ ਸੁਖੀ ਖਾਇ ਕੈ, ਠੰਢਾ ਪਾਣੀ ਪੀਉ॥**

**ਫਰੀਦਾ ਦੇਖਿ ਪਰਾਈ ਚੋਪੜੀ, ਨਾ ਤਰਸਾਏ ਜੀਉ ॥ ੨੯॥**

*(ਪੰਨਾ ੧੩੭੯)*

**19. ਦਰਵੇਸ਼ :** ਦਰਵੇਸ਼ ਜਾਂ ਭਗਤ ਉਹ ਹਨ ਜੋ ਪ੍ਰਭੂ ਨਾਲ ਸੱਚੇ ਦਿਲੋਂ ਪ੍ਰੀਤ ਕਰਦੇ ਹਨ, ਜੋ ਅੰਦਰੋਂ ਤੇ ਬਾਹਰੋਂ ਇਕ ਹਨ ਤੇ ਵਿਖਾਵਾ ਨਹੀਂ ਕਰਦੇ। ਜੋ ਗਿਆਨਵਾਨ ਹੁੰਦਿਆਂ ਹੋਇਆਂ ਵੀ ਆਪਣੇ ਆਪ ਨੂੰ ਅੰਞਾਣਾ ਸਮਝਦੇ ਹਨ; ਤਾਕਤਵਰ ਹੁੰਦਿਆਂ ਹੋਇਆਂ ਵੀ ਤਾਕਤ ਦਾ ਵਿਖਾਵਾ ਨਹੀਂ ਕਰਦੇ; ਜੇ ਦੇਣ ਜੋਗਾ ਕੁਝ ਨਹੀਂ ਤਾਂ ਲੋੜਵੰਦ ਨੂੰ ਆਪਣਾ ਹਿੱਸਾ ਦੇ ਦਿੰਦੇ ਹਨ :

**ਮਤਿ ਹੋਦੀ ਹੋਇ ਇਆਣਾ॥ ਤਾਣ ਹੋਦੇ ਹੋਇ ਨਿਤਾਣਾ॥**

**ਅਣਹੋਦੇ ਆਪੁ ਵੰਡਾਏ ॥ ਕੋ ਐਸਾ ਭਗਤੁ ਸਦਾਏ ॥ ੧੨੮॥**

*(ਪੰਨਾ ੧੩੮੪)*

**ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥**

**ਜਿਨ੍ ਮਨਿ ਹੋਰੁ, ਮੁਖਿ ਹੋਰੁ, ਸਿ ਕਾਂਢੇ ਕਚਿਆ॥ ੧॥**

*(ਆਸਾ, ਪੰਨਾ ੪੮੮)*

ਫਰੀਦਾ ਦਰਵੇਸੀ ਗਾਖੜੀ, ਚੋਪੜੀ ਪਰੀਤਿ ॥

ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ ॥ ੧੧੯ ॥ (ਪੰਨਾ ੧੩੮੪)

ਪਦ ਅਰਥ : ਗਾਖੜੀ—ਔਖੀ। ਦਰਵੇਸੀ—ਫ਼ਕੀਰੀ। ਚੋਪੜੀ—ਉਤੋਂ ਉਤੋਂ ਚੰਗੀ, ਵਿਖਾਵੇ ਵਾਲੀ। ਇਕਨਿ ਕਿਨੈ—ਕਿਸੇ ਵਿਰਲੇ ਨੇ। ਚਾਲੀਐ—ਚਲਾਈ ਹੈ। ਦਰਵੇਸਾਵੀ—ਦਰਵੇਸ਼ਾਂ ਵਾਲੀ।

20. ਧਰਮ ਦਾ ਮਾਰਗ : ਧਰਮ ਦਾ ਮਾਰਗ ਜਾਂ ਭਗਤੀ-ਮਾਰਗ ਇਕ ਔਖਾ ਰਸਤਾ ਹੈ, ਜੋ ਖੰਡੇ ਨਾਲੋਂ ਤਿੱਖਾ ਤੇ ਬੜੀ ਤੇਜ਼ ਧਾਰ ਵਾਲਾ ਹੈ :

ਵਾਟ ਹਮਾਰੀ ਖਰੀ ਉਡੀਣੀ ॥

ਖੰਨਿਅਹੁ ਤਿਖੀ ਬਹੁਤੁ ਪਿਈਣੀ ॥

ਉਸੁ ਊਪਰਿ ਹੈ ਮਾਰਗੁ ਮੇਰਾ ॥

ਸੇਖ ਫਰੀਦਾ ਪੰਥੁ ਸਮ੍ਾਰਿ ਸਵੇਰਾ ॥ (ਸੂਹੀ, ਪੰਨਾ ੭੯੪)

ਪਦ ਅਰਥ : ਵਾਟ—ਦਰਵੇਸ਼ੀ ਦਾ ਰਾਹ। ਉਡੀਣੀ—ਚਿੰਤਾਤੁਰ ਕਰਨ ਵਾਲੀ। ਖੰਨਿਅਹੁ—ਖੰਡੇ ਨਾਲੋਂ। ਪਿਈਣੀ—ਤੇਜ਼ ਧਾਰ ਵਾਲੀ, ਪਤਲੀ। ਸਮ੍ਾਰਿ—ਸੰਭਾਲ। ਸਵੇਰਾ—ਸੁਵਖਤੇ।

21. ਪਖੰਡ-ਖੰਡਨ : ਦਰਵੇਸ਼ ਅਥਵਾ ਭਗਤ (ਜਾਂ ਸਿੱਖ) ਨੂੰ, ਅੰਦਰਲੀ ਤੇ ਬਾਹਰਲੀ ਰਹਿਤ, ਦੋਹਾਂ ਦਾ ਧਾਰਨੀ ਹੋਣਾ ਚਾਹੀਦਾ ਹੈ। ਕੇਵਲ ਸ਼ਕਲ-ਸੂਰਤ, ਲਿਬਾਸ ਭਗਤਾਂ ਵਾਲਾ ਨਹੀਂ ਹੋਣਾ ਚਾਹੀਦਾ, ਕਰਮ ਵੀ ਭਗਤਾਂ ਵਾਲੇ ਹੋਣੇ ਚਾਹੀਦੇ ਹਨ। ਫ਼ਰੀਦ ਜੀ ਉਸ ਦਰਵੇਸ਼ ਨੂੰ 'ਨਕਲੀ ਦਰਵੇਸ਼' ਆਖਦੇ ਹਨ, ਜਿਸ ਦੇ ਮੋਢੇ ਤੇ ਮੁਸੱਲਾ (ਨਮਾਜ਼ ਪੜ੍ਹਨ ਵਾਲੀ ਚਟਾਈ/ਦਰੀ) ਹੈ, ਗਲ ਵਿਚ ਕਾਲੀ ਖ਼ਫਨੀ ਹੈ, ਮੂੰਹੋਂ ਮਿੱਠੀਆਂ-ਮਿੱਠੀਆਂ ਗੱਲਾਂ ਕਰਦਾ ਹੈ, ਪਰ ਦਿਲ ਵਿਚ ਕੈਂਚੀ (ਖੋਟ) ਹੈ। ਉਸ ਦੇ ਬਾਹਰ ਤਾਂ ਚਾਨਣਾ ਵਿਖਾਈ ਦੇ ਰਿਹਾ ਹੈ, ਪਰ ਮਨ ਵਿਚ ਹਨੇਰੀ ਰਾਤ (ਅਗਿਆਨਤਾ) ਹੈ :

ਫਰੀਦਾ ਕੰਨਿ ਮੁਸਲਾ, ਸੂਫੁ ਗਲਿ, ਦਿਲਿ ਕਾਤੀ, ਗੁੜੁ ਵਾਤਿ ॥

ਬਾਹਰਿ ਦਿਸੈ ਚਾਨਣਾ, ਦਿਲਿ ਅੰਧਿਆਰੀ ਰਾਤਿ ॥ ੫੦ ॥

(ਪੰਨਾ ੧੩੮੦)

ਪਦ ਅਰਥ : ਕੰਨਿ—ਮੋਢੇ ਉੱਤੇ। ਸੂਫੁ—ਕਾਲੀ ਖ਼ਫਨੀ। ਵਾਤਿ—ਮੂੰਹ ਵਿਚ।

22. ਨਾਮ ਜਪਣ ਦੀ ਉਮਰ : ਮਨੁੱਖ ਨੂੰ ਜਦੋਂ ਵੀ ਆਪਣੇ ਜੀਵਨ-ਮਨੋਰਥ ਦੀ ਸਮਝ ਆ ਜਾਏ, ਉਸ ਨੂੰ ਉਦੋਂ ਹੀ ਨਾਮ-ਜਪਣ ਵਿਚ ਲੱਗ ਜਾਣਾ ਚਾਹੀਦਾ ਹੈ। ਪਰ, ਬੁਢਾਪੇ ਦੀ ਉਮਰ ਵਿਚ ਜਦੋਂ ਕਈ ਬਿਮਾਰੀਆਂ ਘੇਰ ਲੈਂਦੀਆਂ ਹਨ, ਮਨੁੱਖ ਨਿਰਬਲ ਹੋ ਜਾਂਦਾ ਹੈ, ਉਦੋਂ ਨਾਮ-ਜਪਣਾ ਮੁਸ਼ਕਿਲ ਹੋ ਜਾਂਦਾ ਹੈ। ਇਸ ਲਈ ਚੰਗਾ ਹੈ ਕਿ ਬਚਪਨ ਜਾਂ ਜੁਆਨੀ ਵੇਲੇ ਤੋਂ ਪ੍ਰਭੂ ਦੀ ਸਿਫ਼ਤ-ਸਾਲਾਹ

ਕਰਨੀ ਅਰੰਭ ਕਰ ਦਿੱਤੀ ਜਾਏ, ਪਰ ਜੁਆਨੀ ਵੇਲੇ ਤਾਂ ਮਨੁੱਖ ਦੁਨਿਆਵੀ ਧੰਦਿਆਂ ਵਿਚ, ਭਾਵ ਧਨ ਇਕੱਤਰ ਕਰਨ ਵਿਚ ਲੱਗਾ ਰਹਿੰਦਾ ਹੈ :

**ਫਰੀਦਾ ਜਾਂ ਤਉ ਖਟਣ ਵੇਲ, ਤਾਂ ਤੂ ਰਤਾ ਦੁਨੀ ਸਿਉ॥**
**ਮਰਗ ਸਵਾਈ ਨੀਹਿ, ਜਾਂ ਭਰਿਆ ਤਾਂ ਲਦਿਆ॥ ੮॥**

(ਪੰਨਾ ੧੩੭੮)

**ਪਦ ਅਰਥ : ਖਟਣ ਵੇਲ**—(ਨਾਮ ਦੀ) ਕਮਾਈ ਕਰਨ ਦਾ ਸਮਾਂ। **ਰਤਾ**—ਮਸਤ। **ਮਰਗ**—ਮੌਤ। **ਸਵਾਈ**—ਵਧਦੀ ਗਈ, ਪੱਕੀ ਹੁੰਦੀ ਗਈ। **ਭਰਿਆ**—(ਪਾਈ) ਭਰੀ ਗਈ, ਸੁਆਸ ਪੂਰੇ ਹੋ ਗਏ। **ਲਦਿਆ**—(ਇਥੋਂ) ਤੁਰ ਪਿਆ।

ਉਮਰ ਵਧਣ ਦੇ ਨਾਲ ਵਿਕਾਰੀ ਮਨੁੱਖ ਵਿਕਾਰਾਂ ਵਿਚ ਵਾਧਾ ਕਰਦਾ ਜਾਂਦਾ ਹੈ। ਜਦੋਂ ਉਸ ਦਾ ਜੀਵਨ ਰੂਪੀ ਸਰੋਵਰ ਵਿਕਾਰਾਂ ਨਾਲ ਭਰ ਕੇ ਉਛਲਣ ਲੱਗ ਪੈਂਦਾ ਹੈ, ਫਿਰ ਤੈਰਨਾ ਮੁਸ਼ਕਲ ਹੋ ਜਾਂਦਾ ਹੈ। ਇਸ ਲਈ ਸਮੇਂ ਸਿਰ ਹੀ ਪ੍ਰਭੂ ਦੀ ਸਿਫ਼ਤ-ਸਾਲਾਹ ਵਿਚ ਜੁਟ ਜਾਣਾ ਚਾਹੀਦਾ ਹੈ :

**ਬੇੜਾ ਬੰਧਿ ਨ ਸਕਿਓ, ਬੰਧਨ ਕੀ ਵੇਲਾ॥**
**ਭਰਿ ਸਰਵਰੁ ਜਬ ਊਛਲੈ, ਤਬ ਤਰਣੁ ਦੁਹੇਲਾ॥**

(ਸੂਹੀ, ਪੰਨਾ ੭੯੪)

**ਪਦ ਅਰਥ : ਬੇੜਾ**—ਸਿਮਰਨ ਰੂਪ ਬੇੜਾ (ਜਹਾਜ਼)। **ਬੰਧ ਨ ਸਕਿਓ**—(ਬੇੜਾ) ਤਿਆਰ ਨਾ ਕਰ ਸਕਿਆ। **ਬੰਧਨ ਕੀ ਵੇਲਾ**—ਤਿਆਰ ਕਰਨ ਦੀ ਉਮਰੇ। **ਭਰਿ**—(ਵਿਕਾਰਾਂ ਨਾਲ ਨੱਕਾ-ਨੱਕ) ਭਰ ਕੇ। **ਦੁਹੇਲਾ**—ਔਖਾ।

23. **ਅਧੀਨਗੀ/ਪਰਾਈ ਆਸ :** ਪ੍ਰਭੂ ਦੇ ਭਗਤ ਨੂੰ ਕੇਵਲ ਪ੍ਰਭੂ ਦੀ ਮੁਥਾਜੀ ਹੀ ਚੰਗੀ ਲਗਦੀ ਹੈ। ਪ੍ਰਭੂ ਨੂੰ ਛੱਡ ਕੇ ਕਿਸੇ ਹੋਰ ਦਾ ਮੁਥਾਜ ਹੋ ਕੇ ਜਿਊਣ ਨੂੰ ਭਗਤ ਧਿਰਕਾਰਦੇ ਹਨ। ਉਨ੍ਹਾਂ ਲਈ ਕਿਸੇ ਹੋਰ ਦੀ ਮੁਥਾਜੀ ਨਾਲੋਂ ਤਾਂ ਮੌਤ ਹੀ ਚੰਗੀ ਹੈ :

**ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥**
**ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥ ੪੨॥** (ਪੰਨਾ ੧੩੮੦)

**ਪਦ ਅਰਥ : ਬਾਰਿ ਪਰਾਇਐ**—ਪਰਾਏ ਬੂਹੇ ਤੇ। **ਸਰੀਰਹੁ**—ਸਰੀਰ ਵਿਚੋਂ। **ਜੀਉ**—ਜਿੰਦ।

**ਫਰੀਦਾ ਰਾਤੀ ਵਡੀਆਂ, ਧੁਖਿ ਧੁਖਿ ਉਠਨਿ ਪਾਸ॥**
**ਧਿਗੁ ਤਿਨ੍ਹਾ ਦਾ ਜੀਵਿਆ ਜਿਨਾ ਵਿਡਾਣੀ ਆਸ॥ ੨੧॥**

(ਪੰਨਾ ੧੩੭੮-੭੯)

**ਅਰਥ** : ਹੇ ਫ਼ਰੀਦ! (ਜਿਵੇਂ ਸਿਆਲ ਦੀਆਂ) ਲੰਮੀਆਂ ਰਾਤਾਂ ਵਿਚ ਸੌਂ-ਸੌਂ ਕੇ ਪਾਸੇ ਧੁਖ ਉੱਠਦੇ ਹਨ (ਤਿਵੇਂ ਪਰਾਈ ਆਸ ਤੱਕਦਿਆਂ ਸਮਾਂ ਮੁਕਦਾ ਨਹੀਂ, ਪਰਾਏ ਦਰ ਤੇ ਬੈਠਿਆਂ ਅੱਕ ਜਾਈਦਾ ਹੈ), ਸੋ ਜਿਹੜੇ ਲੋਕ ਦੂਜਿਆਂ ਦੀ ਆਸ ਤੱਕਦੇ ਹਨ, ਉਨ੍ਹਾਂ ਦੇ ਜੀਵਨ ਨੂੰ ਫਿਟਕਾਰ ਹੈ, (ਆਸ ਇਕੋ ਪਰਮਾਤਮਾ ਦੀ ਰੱਖੋ)।

24. **ਪ੍ਰਭੂ ਦਾ ਆਸਰਾ** : ਪ੍ਰਭੂ ਨੂੰ ਮਿਲਣ ਦੇ ਰਸਤੇ ਤੇ ਤੁਰਨ ਵਾਲਿਆਂ ਦੇ ਮਨ ਵਿਚ, ਪ੍ਰਭੂ ਤੋਂ ਛੁੱਟ ਕਿਸੇ ਹੋਰ ਦੇ ਆਸਰੇ ਦਾ ਖ਼ਿਆਲ ਵੀ ਨਹੀਂ ਆਉਣਾ ਚਾਹੀਦਾ। ਜੇ ਪ੍ਰਭੂ-ਮਿਲਾਪ ਦਾ ਅਵਸਰ ਅਜੇ ਤੱਕ ਨਹੀਂ ਬਣਿਆ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਭਗਤ ਦੇ ਮਨ ਵਿਚ ਹੀ ਕੋਈ ਕਸਰ ਹੈ, ਘਾਟ ਹੈ। ਸਵੈ-ਪੜਚੋਲ ਕਰ ਕੇ ਉਹ ਘਾਟ ਦੂਰ ਕਰਨੀ ਚਾਹੀਦੀ ਹੈ :

**ਢੂਢੇਦੀਏ ਸੁਹਾਗ ਕੂ, ਤਉ ਤਨਿ ਕਾਈ ਕੋਰ॥**
**ਜਿਨ੍ਹਾ ਨਾਉ ਸੁਹਾਗਣੀ, ਤਿਨ੍ਹਾ ਝਾਕ ਨ ਹੋਰ॥ ੧੧੪॥** *(ਪੰਨਾ ੧੩੮੪)*

**ਪਦ ਅਰਥ** :—**ਤਉ ਤਨਿ**—ਤੇਰੇ ਸਰੀਰ ਵਿਚ, ਤੇਰੇ ਅੰਦਰ। **ਕੋਰ**—ਕਸਰ, ਘਾਟ। **ਕਾਈ**—ਕੋਈ। **ਝਾਕ**—ਆਸ, ਆਸਰਾ, ਟੇਕ।



## *ਸਹਾਇਕ ਪੁਸਤਕਾਂ :*


1. ਬਾਬਾ ਫ਼ਰੀਦ ਜੀ ਤੇ ਫ਼ਰੀਦਕੋਟ/ਸ: ਇੰਦਰਜੀਤ ਸਿੰਘ ਖ਼ਾਲਸਾ/ਗੁ: ਗੋਦੜੀ ਬਾਬਾ ਫ਼ਰੀਦ/ਫ਼ਰੀਦਕੋਟ।
2. ਸੇ ਭਗਤ ਸਤਿਗੁਰ ਮਨਿ ਭਾਏ/ਸੰਪਾ: ਸ: ਰੂਪ ਸਿੰਘ/ਸ਼੍ਰੋ: ਗੁ: ਪ੍ਰ: ਕਮੇਟੀ, ਅੰਮ੍ਰਿਤਸਰ।
3. ਭਗਤ ਦਰਸ਼ਨ/ਗਿ: ਪ੍ਰਤਾਪ ਸਿੰਘ/ਸਿੰਘ ਬ੍ਰਦਰਜ਼, ਅੰਮ੍ਰਿਤਸਰ।
4. ਪੰਜਾਬੀ ਸਾਹਿਤ ਦਾ ਇਤਿਹਾਸ/ਡਾ: ਗੋਪਾਲ ਸਿੰਘ/ਪੰਜਾਬ ਯੂਨੀ: ਪਬਲੀਕੇਸ਼ਨ ਬਿਊਰੋ, ਚੰਡੀਗੜ੍ਹ।
5. ਸਲੋਕ ਤੇ ਸ਼ਬਦ ਬਾਬਾ ਫ਼ਰੀਦ ਜੀ (ਸਟੀਕ)/ਪ੍ਰੋ: ਸਾਹਿਬ ਸਿੰਘ/ਸਿੰਘ ਬ੍ਰਦਰਜ਼, ਅੰਮ੍ਰਿਤਸਰ।
6. Journal of Sikh Studies/Aug. 1974; Feb. 1976, Aug. 1976, Feb. 1978/Guru Nanak Dev University, Amritsar.